# PUNJAB VIDHAN SABHA

*Monday, the 21st March, 2022*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 11.00 A.M. Mr. Speaker (Pro-tem) (Doctor Inderbir Singh Nijjar) in the Chair.*

-------

## OATH OR AFFIRMATION BY THE MEMBERS

**ਮਾਨਯੋਗ ਸਪੀਕਰ (ਪ੍ਰੋ–ਟੈਮ):** ਜਿਨ੍ਹਾਂ ਮਾਨਯੋਗ ਮੈਂਬਰਾਂ ਨੇ ਪਹਿਲਾਂ ਸਹੁੰ ਨਹੀਂ ਚੁੱਕੀ ਜਾਂ ਪ੍ਰਤਿੱਗਿਆ ਨਹੀਂ ਕੀਤੀ ਉਹ ਹੁਣ ਭਾਰਤ ਦੇ ਸੰਵਿਧਾਨ ਦੇ ਐਕਟ ਦੇ ਅਨੁਛੇਦ 188 ਅਧੀਨ ਸਹੁੰ ਚੁੱਕਣਗੇ।

(ਇਸ ਸਮੇਂ ਮਾਨਯੋਗ ਮੈਂਬਰ ਸ਼੍ਰੀ ਜੰਗੀ ਲਾਲ ਮਹਾਜਨ, 39–ਮੁਕੇਰੀਆਂ ਨੇ ਹਿੰਦੀ ਵਿੱਚ ਅਤੇ ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ, 3–ਪਠਾਨਕੋਟ ਨੇ ਪੰਜਾਬੀ ਵਿੱਚ ਸਹੁੰ ਚੁੱਕੀ।)

---------

## ELECTION OF SPEAKER

**ਮਾਨਯੋਗ ਸਪੀਕਰ (ਪ੍ਰੋ ਟੈਮ):** ਅੱਜ ਸਦਨ ਬਹੁਤ ਹੀ ਪਵਿੱਤਰ ਕੰਮ–ਕਾਰ ਨਿਭਾਉਣ ਜਾ ਰਿਹਾ ਹੈ। ਹੁਣ ਸਦਨ ਆਨਰੇਬਲ ਸਪੀਕਰ ਦੀ ਚੋਣ ਕਰੇਗਾ।

ਹੁਣ ਸਦਨ ਦੇ ਸਪੀਕਰ ਦੀ ਚੋਣ ਹੋਵੇਗੀ ਅਤੇ ਸਭ ਤੋਂ ਪਹਿਲਾਂ ਮੈਂ ਸਦਨ ਦੇ ਨੇਤਾ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਪ੍ਰਸਤਾਵ ਪੇਸ਼ ਕਰਨ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ):** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ –

ਕਿ ਸਰਦਾਰ ਕੁਲਤਾਰ ਸਿੰਘ ਸੰਧਵਾਂ, ਜੋ ਕਿ ਪੰਜਾਬ ਵਿਧਾਨ ਸਭਾ ਦੇ ਮੈਂਬਰ ਹਨ ਅਤੇ ਇਸ ਸਮੇਂ ਸਦਨ ਵਿੱਚ ਹਾਜ਼ਰ ਹਨ, ਨੂੰ ਵਿਧਾਨ ਸਭਾ ਦੇ ਸਪੀਕਰ ਵਜੋਂ ਚੁਣਿਆ ਜਾਵੇ। (ਥੰਪਿੰਗ)

**11.05 ਰ./ਮ.ਸ਼/21.03.2022**

**ਕੈਬਨਿਟ ਮੰਤਰੀ (ਸਰਦਾਰ ਹਰਪਾਲ ਸਿੰਘ ਚੀਮਾ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦਾ ਹਾਂ। (ਥੰਪਿੰਗ)

**ਮਾਨਯੋਗ ਸਪੀਕਰ (ਪ੍ਰੋ-ਟੈਮ):** ਪ੍ਰਸਤਾਵ ਕੀਤਾ -

ਕਿ ਸਰਦਾਰ ਕੁਲਤਾਰ ਸਿੰਘ ਸੰਧਵਾਂ, ਜੋ ਕਿ ਪੰਜਾਬ ਵਿਧਾਨ ਸਭਾ ਦੇ ਮੈਂਬਰ ਹਨ ਅਤੇ ਇਸ ਸਮੇਂ ਸਦਨ ਵਿੱਚ ਹਾਜ਼ਰ ਹਨ, ਨੂੰ ਵਿਧਾਨ ਸਭਾ ਦੇ ਸਪੀਕਰ ਵਜੋਂ ਚੁਣਿਆ ਜਾਵੇ।

ਕੀ ਹੋਰ ਕੋਈ ਪ੍ਰਸਤਾਵ ਹੈ?

(ਇਸ ਸਮੇਂ ਕਿਸੇ ਵੀ ਮਾਨਯੋਗ ਮੈਂਬਰ ਵੱਲੋਂ ਕੋਈ ਹੋਰ ਨਾਮ ਪ੍ਰਸਤਾਵਿਤ ਨਹੀਂ ਕੀਤਾ ਗਿਆ।)

**ਮਾਨਯੋਗ ਸਪੀਕਰ (ਪ੍ਰੋ-ਟੈਮ) :** ਕਿਉਂਕਿ ਕਿਸੇ ਹੋਰ ਮਾਨਯੋਗ ਮੈਂਬਰ ਦੁਆਰਾ ਕੋਈ ਪ੍ਰਸਤਾਵ ਪੇਸ਼ ਨਹੀਂ ਕੀਤਾ ਗਿਆ ਹੈ, ਮੈਂ ਸਰਦਾਰ ਕੁਲਤਾਰ ਸਿੰਘ ਸੰਧਵਾਂ, ਐਮ.ਐਲ.ਏ. ਨੂੰ ਵਿਧਾਨ ਸਭਾ ਦੇ ਸਪੀਕਰ ਵਜੋਂ ਸਰਬਸੰਮਤੀ ਨਾਲ ਚੁਣੇ ਜਾਣ ਦਾ ਐਲਾਨ ਕਰਦਾ ਹਾਂ। (ਥੰਪਿੰਗ)

ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਸਰਦਾਰ ਕੁਲਤਾਰ ਸਿੰਘ ਸੰਧਵਾਂ, ਮਾਨਯੋਗ ਸਪੀਕਰ ਨੂੰ ਉਨ੍ਹਾਂ ਦੀ ਚੇਅਰ ਤੇ ਸੁਸ਼ੋਭਿਤ ਕਰਨ ਦੀ ਖੇਚਲ ਕਰਨ।

(ਇਸ ਸਮੇਂ ਮਾਨਯੋਗ ਮੁੱਖ ਮੰਤਰੀ ਸ਼੍ਰੀ ਭਗਵੰਤ ਮਾਨ ਅਤੇ ਕੈਬਨਿਟ ਮੰਤਰੀ ਸਰਦਾਰ ਹਰਪਾਲ ਸਿੰਘ ਚੀਮਾ ਨੇ ਸਰਦਾਰ ਕੁਲਤਾਰ ਸਿੰਘ ਸੰਧਵਾਂ, ਐਮ.ਐਲ.ਏ. ਨੂੰ ਰਸਮੀ ਤੌਰ ਤੇ ਸਪੀਕਰ ਦੀ ਕੁਰਸੀ ਤੇ ਬਿਠਾਇਆ।)

---

## CONGRATULATORY SPEECHES

**ਮਾਨਯੋਗ ਸਪੀਕਰ :** ਹਾਂ ਜੀ, ਮਾਨਯੋਗ ਮੁੱਖ ਮੰਤਰੀ ਜੀ ਕੁਝ ਕਹਿਣਾ ਚਾਹੁੰਦੇ ਹਨ ।

**ਮੁੱਖ ਮੰਤਰੀ (ਸ਼੍ਰੀ ਭਗਵੰਤ ਮਾਨ) :** ਮਾਨਯੋਗ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। ਅੱਜ ਮੈਨੂੰ ਬਹੁਤ ਖੁਸ਼ੀ ਹੈ ਕਿ ਦੇਸ਼ ਦੀ ਡੈਮੋਕ੍ਰੇਸੀ, ਲੋਕਤੰਤਰ ਪ੍ਰਣਾਲੀ ਦੇ ਵਿੱਚ ਇੱਕ ਆਮ ਘਰ ਵਿੱਚੋਂ ਚੁਣੇ ਹੋਏ ਵਿਧਾਨ ਸਭਾ ਦੇ ਮੈਂਬਰ ਤੋਂ ਅੱਜ ਸਪੀਕਰ ਦੇ ਬਹੁਤ ਵੱਡੇ ਅਹੁਦੇ ਅਤੇ ਬਹੁਤ ਵੱਡੀ ਕੁਰਸੀ ਲਈ ਤੁਸੀਂ ਚੁਣੇ ਗਏ ਹੋ ਔਰ ਵਿਰੋਧੀ ਧਿਰ ਵੱਲੋਂ ਵੀ ਸਰਬਸੰਮਤੀ ਨਾਲ ਤੁਹਾਡੇ ਨਾਂ ਤੇ ਮੋਹਰ ਲਗਾਈ ਗਈ ਹੈ। ਤੁਸੀਂ ਇਸ ਹਾਊਸ ਦੇ ਕਸਟੋਡੀਅਨ ਹੋ, ਮੈਨੂੰ ਉਮੀਦ ਹੈ ਕਿ ਤੁਸੀਂ ਸਾਰਿਆਂ ਨੂੰ ਬਰਾਬਰ ਦਾ ਮੌਕਾ ਦਿਉਗੇ, ਸਵਾਲ ਰੱਖਣ ਦਾ ਮੌਕਾ ਦਿਉਗੇ ਕਿਉਂਕਿ ਡੈਮੋਕ੍ਰੇਸੀ ਦੇ ਵਿੱਚ ਜੇਕਰ ਵਿਰੋਧੀ ਧਿਰ ਨਾ ਹੋਵੇ, ਆਪੋਜ਼ੀਸ਼ਨ ਨਾ ਹੋਵੇ ਤਾਂ ਡੈਮੋਕ੍ਰੇਸੀ ਕੰਪਲੀਟ ਨਹੀਂ ਹੁੰਦੀ। ਸੋ, ਜਿੰਨੇ ਵੀ ਮੇਰੇ ਸਾਥੀ ਵਿਧਾਨ ਸਭਾ ਦੇ ਵਿੱਚ, ਆਪੋਜ਼ੀਸ਼ਨ ਦੇ ਵਿੱਚ ਬੈਠੇ ਹਨ,

ਮੈਨੂੰ ਉਮੀਦ ਹੈ ਕਿ ਤੁਸੀਂ ਉਨ੍ਹਾਂ ਨੂੰ ਵੱਧ ਤੋਂ ਵੱਧ ਟਾਈਮ ਦਿਉਗੇ ਕਿਉਂਕਿ ਦੋਸਤ ਉਹੀ ਹੁੰਦਾ ਹੈ, ਜੋ ਤੁਹਾਡੀਆਂ ਕਮੀਆਂ ਦੱਸਦਾ ਹੈ। ਸੋ, ਮੈਂ ਤੁਹਾਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਤੁਸੀਂ ਦੂਜੀ ਵਾਰ ਵਿਧਾਨ ਸਭਾ ਦੇ ਮੈਂਬਰ ਚੁਣੇ ਗਏ ਹੋ ਔਰ ਵੱਡੇ ਬਹੁਮਤ ਨਾਲ ਚੁਣੇ ਗਏ ਹੋ।

ਕੁ.ਕ/ਸ਼ੁ.ਜ/11.10/11.03.2022

ਜਿੰਨੇ ਵੀ ਸੱਤਾਧਾਰੀ ਪੱਖ ਦੇ ਵਿੱਚ ਸਾਰੇ ਐਮ.ਐਲ.ਏ. ਸਾਹਿਬਾਨ, ਮਨਿਸਟਰ ਸਾਹਿਬਾਨ ਬੈਠੇ ਹਨ, ਮੈਂ ਇਨ੍ਹਾਂ ਦੇ behalf ਤੇ ਇਹ ਵਾਅਦਾ ਕਰਦਾ ਹਾਂ ਕੋਈ ਵੀ ਐਸਾ ਸਵਾਲ ਜਿਸ ਦਾ ਜਵਾਬ ਨਾ ਮਿਲੇ, ਅਸੀਂ ਇਸ ਤਰ੍ਹਾਂ ਨਹੀਂ ਹੋਣ ਦੇਵਾਂਗੇ। ਹਰ ਸਵਾਲ ਦਾ ਜਵਾਬ ਡਿਟੇਲ ਵਿੱਚ ਦੇਵਾਂਗੇ, ਵਿਪਕਸ਼ ਦੇ ਵਿੱਚ ਜੋ ਬੈਠੇ ਹਨ, ਮੇਰੇ ਤੋਂ ਸੀਨੀਅਰ ਹਨ। ਮੈਨੂੰ ਉਮੀਦ ਹੈ ਕਿ ਆਪਾਂ ਪੂਰੀ country ਦੇ ਵਿੱਚ ਇਸ ਹਾਊਸ ਨੂੰ ਇੱਕ ਨਮੂਨੇ ਦੇ ਹਾਊਸ ਦੇ ਤੌਰ ਤੇ ਪੇਸ਼ ਕਰਾਂਗੇ। ਜਿਸ ਦੀ ਚਰਚਾ ਹੋਵੇ ਕਿ ਇੱਕ ਹਾਊਸ ਚਲਦਾ ਹੈ, ਜਿੱਥੇ ਸਾਰਿਆਂ ਨੂੰ ਆਪਣੀ ਗੱਲ ਰੱਖਣ ਦਾ ਮੌਕਾ ਮਿਲਦਾ ਹੈ। (ਥੰਪਿੰਗ) ਆਉਣ ਵਾਲੇ ਸਮੇਂ ਦੇ ਵਿੱਚ ਕੋਸ਼ਿਸ਼ ਕਰਾਂਗੇ ਕਿ ਹਾਊਸ ਦੀ ਕਾਰਵਾਈ ਨੂੰ live ਕੀਤਾ ਜਾਵੇ ਬੇਸ਼ੱਕ ਇਸ ਨੂੰ ਥੋੜ੍ਹਾ ਸਮਾਂ ਜ਼ਰੂਰ ਲੱਗ ਜਾਵੇਗਾ। ਇਸ ਤਰ੍ਹਾਂ ਹੋਣ ਨਾਲ ਤੁਸੀਂ ਜਿੱਥੋਂ ਚੁਣ ਕੇ ਆਏ ਹੋ, ਤੁਸੀਂ ਉਨ੍ਹਾਂ ਦੇ ਨੁਮਾਇੰਦੇ ਹੋਣ ਦੇ ਨਾਤੇ ਉਨ੍ਹਾਂ ਨੂੰ ਦੱਸ ਸਕੋ ਕਿ ਅਸੀਂ ਤੁਹਾਡੇ ਲਈ ਕੀ ਕੁੱਝ ਬੋਲਿਆ ਹੈ। ਜਿਸ ਤਰ੍ਹਾਂ ਕਿ ਲੋਕ ਸਭਾ ਅਤੇ ਰਾਜ ਸਭਾ ਦੇ ਵਿੱਚ ਵੀਡੀਓਜ਼ ਮਿਲਦੀਆਂ ਹਨ। ਸੋ, ਹੁਣ ਮੇਰੇ ਖਿਆਲ ਵਿੱਚ ਕਿਸੇ ਨੂੰ ਇੱਥੇ ਮੋਬਾਈਲ ਤੇ ਵੀਡੀਓ ਨਹੀਂ ਬਣਾਉਣੀ ਪਵੇਗੀ ਤੇ ਨਾ ਹੀ ਮੋਬਾਈਲ ਤੇ ਵੀਡੀਓ ਬਣਾਉਣ ਤੇ ਕੋਈ ਪ੍ਰੀਵਿਲੇਜ ਦਾ ਕੇਸ ਬਣੇਗਾ। ਸੋ, ਇਹ ਲੋਕਾਂ ਦੀ ਸਭਾ ਹੈ, ਇਹ ਲੋਕਾਂ ਦੁਆਰਾ ਚੁਣੀ ਹੋਈ ਹੈ। ਇਸ ਕਰਕੇ ਲੋਕਾਂ ਨੂੰ ਪਤਾ ਲੱਗਣਾ ਚਾਹੀਦਾ ਹੈ ਕਿ ਸਾਡੇ ਨੁਮਾਇੰਦੇ ਕੀ ਬੋਲ ਰਹੇ ਹਨ? ਜੇਕਰ ਸਾਡੇ ਨੁਮਾਇੰਦੇ ਨਹੀਂ ਬੋਲ ਰਹੇ ਤਾਂ ਕਿਉਂ ਨਹੀਂ ਬੋਲ ਰਹੇ? ਜਦੋਂ ਲੋਕਾਂ ਦਾ pressure ਪਵੇਗਾ ਕਿ ਤੁਸੀਂ ਕਿਉਂ ਨਹੀਂ ਬੋਲ ਰਹੇ ਤਾਂ ਸਪੀਕਰ ਸਾਹਿਬ, ਸਾਰਿਆਂ ਨੂੰ ਬੋਲਣ ਦਾ ਚਾਅ ਹੋਵੇਗਾ। ਜਿਸ ਤਰ੍ਹਾਂ ਮੈਂ ਲੋਕ ਸਭਾ ਦੇ ਵਿੱਚ ਰਿਹਾ ਹਾਂ। ਜ਼ੀਰੋ ਆਵਰ ਕਈ ਵਾਰੀ ਦੋ-ਦੋ ਘੰਟੇ ਚਲਦਾ ਹੈ ਤੇ ਸਾਰੇ ਬੋਲਦੇ ਹਨ ਔਰ ਆਪਣੇ-ਆਪਣੇ ਖੇਤਰਾਂ ਦੇ ਵਿੱਚ ਜਾ ਕੇ ਵੀਡੀਓਜ਼ ਦਿਖਾਉਂਦੇ ਹਨ। ਸੋ, ਇਹ ਇਖਲਾਕੀ ਤੌਰ ਤੇ ਸਾਡਾ ਫਰਜ਼ ਵੀ ਹੈ ਕਿ ਜਿਨ੍ਹਾਂ ਨੇ ਸਾਨੂੰ ਚੁਣਿਆ ਹੈ, ਅਸੀਂ ਉਨ੍ਹਾਂ ਨਾਲ ਬਹੁਤ ਸਾਰੇ ਵਾਅਦੇ ਕਰਕੇ ਆਏ ਹਾਂ ਅਤੇ ਉਹ ਵਾਅਦੇ ਇਸ ਵਿਧਾਨ ਸਭਾ ਦੇ ਵਿੱਚ ਪੂਰੇ ਹੋਣ। ਬਕਾਇਦਾ written ਤੌਰ ਤੇ ਵੀ, ਵੀਡਓ ਵੀ, ਆਡੀਓ ਵੀ, ਜੋ ਵੀ ਚਾਹੀਦਾ ਹੋਵੇਗਾ ਸਾਰਾ ਕੁੱਝ ਮਿਲੇਗਾ। ਮੀਡੀਆ ਨੂੰ ਵੀ ਸਾਰਾ ਕੁੱਝ ਮਿਲੇਗਾ। ਸੋ, ਜਿੰਨੇ ਵੀ ਨਵੇਂ ਮੈਂਬਰਾਨ ਚੁਣ ਕੇ ਆਏ ਹਨ ਭਾਵੇਂ ਉਹ ਕਿਸੇ ਵੀ ਪਾਰਟੀ ਦੇ ਹਨ, ਮੈਂ ਸਾਰਿਆਂ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ। ਸਪੀਕਰ ਸਾਹਿਬ, ਅਸੀਂ ਸਾਰੇ ਤੁਹਾਡੀ ਰਹਿਨੁਮਾਈ ਦੇ ਅੰਡਰ ਅਤੇ

ਪਾਰਟੀ ਪੱਧਰ ਤੋਂ ਉੱਪਰ ਉੱਠ ਕੇ ਕੰਮ ਕਰਾਂਗੇ। ਮੈਂ ਇੱਕ ਵਾਰ ਫਿਰ ਤੁਹਾਨੂੰ ਬਹੁਤ-ਬਹੁਤ ਵਧਾਈ ਵੀ ਦਿੰਦਾ ਹਾਂ ਤੇ ਨਾਲ ਹੀ ਇਹ ਉਮੀਦ ਵੀ ਕਰਦਾ ਹਾਂ ਕਿ ਜਦੋਂ ਤੁਸੀਂ ਇਸ ਹਾਊਸ ਦੀ ਅਗਵਾਈ ਕਰੋਗੇ ਤਾਂ ਇਸ ਹਾਊਸ ਦੇ ਚਰਚੇ ਪੂਰੇ ਦੇਸ਼ ਵਿੱਚ ਹੋਣਗੇ ਕਿ ਇੱਕ ਹਾਊਸ ਐਸਾ ਹੈ ਜਿੱਥੇ ਸਾਰਿਆਂ ਨੂੰ ਮੌਕਾ ਮਿਲ ਰਿਹਾ ਹੈ ਤੇ ਬੜਾ ਵਧੀਆ ਕੰਮ ਚੱਲ ਰਿਹਾ ਹੈ ਔਰ ਪੰਜਾਬ ਦੇ ਲੋਕਾਂ ਨੇ ਆਪਾਂ ਸਾਰਿਆਂ ਤੋਂ ਜਿਹੜੀਆਂ ਉਮੀਦਾਂ ਕੀਤੀਆਂ ਹਨ, ਉਹ ਪੂਰੀਆਂ ਹੋ ਰਹੀਆਂ ਹਨ। ਤੁਹਾਡੀ ਅਗਵਾਈ ਦੇ ਵਿੱਚ ਪੰਜਾਬ ਨੂੰ ਦੁਬਾਰਾ ਰੰਗਲਾ ਪੰਜਾਬ ਬਣਾਉਣ ਦੀ ਰਾਹ ਤੇ ਅਸੀਂ ਚੱਲਾਂਗੇ। ਮਾਨਯੋਗ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ। (ਥੰਪਿੰਗ)

**ਮਾਨਯੋਗ ਸਪੀਕਰ:** ਕੀ ਕਾਂਗਰਸ ਪਾਰਟੀ ਵੱਲੋਂ ਕੋਈ ਮਾਨਯੋਗ ਮੈਂਬਰ ਬੋਲਣਾ ਚਾਹੁੰਦੇ ਹਨ? ਹਾਂ ਜੀ, ਬਾਜਵਾ ਜੀ।

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ (ਫਤਿਹਗੜ੍ਹ ਚੂੜੀਆਂ) :** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪਣੀ ਪਾਰਟੀ ਵੱਲੋਂ ਮਾਨ ਸਾਹਿਬ ਨੂੰ ਵਧਾਈ ਦਿੰਦਾ ਹਾਂ। ਪਰਮਾਤਮਾ ਨੇ ਇਨ੍ਹਾਂ ਨੂੰ ਬੜਾ ਵਧੀਆ ਮੌਕਾ ਦਿੱਤਾ ਹੈ। ਅਕਾਲ ਪੁਰਖ ਇਨ੍ਹਾਂ ਨੂੰ ਕਾਮਯਾਬ ਕਰੇ। ਇਹ ਲੋਕਾਂ ਨਾਲ ਜੋ ਵਾਅਦੇ ਕਰਕੇ ਆਏ ਹਨ, ਲੋਕ ਆਸਾਂ ਕਰਦੇ ਹਨ ਕਿ ਉਹ ਵਾਅਦੇ ਪੂਰੇ ਹੋਣ। ਸਪੀਕਰ ਸਾਹਿਬ, ਅੱਜ ਤੁਹਾਡੀ ਇਲੈਕਸ਼ਨ ਹੋਈ ਹੈ, ਤੁਹਾਨੂੰ ਵੀ ਬਹੁਤ-ਬਹੁਤ ਵਧਾਈ।(ਥੰਪਿੰਗ) ਜਿਵੇਂ ਮਾਨ ਸਾਹਿਬ ਨੇ ਆਖਿਆ ਹੈ ਕਿ ਤੁਸੀਂ ਇੱਕ ਆਮ ਪਰਿਵਾਰ ਵਿੱਚੋਂ ਹੋ। ਤੁਸੀਂ ਇੱਕ ਆਮ ਪਰਿਵਾਰ ਅਤੇ ਇੱਕ ਫਰੀਡਮ ਫਾਈਟਰ family ਵਿਚੋਂ ਹੋ। ਗਿਆਨੀ ਜ਼ੈਲ ਸਿੰਘ ਜੀ ਵੀ ਇੱਕ ਆਮ ਪਰਿਵਾਰ ਵਿੱਚੋਂ ਉੱਠ ਕੇ ਰਾਸ਼ਟਰਪਤੀ ਦੇ ਅਹੁਦੇ ਤੱਕ ਪਹੁੰਚੇ ਸਨ। ਤੁਸੀਂ ਉਨ੍ਹਾਂ ਦੀ ਰਿਸ਼ਤੇਦਾਰੀ ਵਿੱਚੋਂ ਹੋ। ਮੈਨੂੰ ਆਸ ਹੈ ਕਿ ਤੁਸੀਂ ਵੀ ਉਨ੍ਹਾਂ ਬੁਲੰਦੀਆਂ ਨੂੰ ਛੂਹੋਗੇ ਤੇ ਆਪੋਜ਼ੀਸ਼ਨ ਨੂੰ ਇਸ ਹਾਊਸ ਵਿੱਚ ਆਪਣੇ ਵਿਚਾਰ ਰੱਖਣ ਦਾ ਪੂਰਾ ਮੌਕਾ ਦੇਵੋਗੇ। ਤੁਹਾਡੇ ਸਿਰ ਬੜੀ ਵੱਡੀ ਜ਼ਿੰਮੇਵਾਰੀ ਪਈ ਹੈ। ਮੈਨੂੰ ਆਸ ਹੈ ਕਿ ਤੁਸੀਂ ਉਹ ਜ਼ਿੰਮੇਵਾਰੀ ਬੜੇ ਵਧੀਆ ਤਰੀਕੇ ਨਾਲ ਨਿਭਾਉਗੇ। ਅਸੀਂ ਓਧਰ (ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਬੈਠੇ ਹੁੰਦੇ ਸੀ ਤੇ ਤੁਸੀਂ ਇੱਧਰ ਬੈਠੇ ਹੁੰਦੇ ਸੀ। ਜਿਹੜੇ ਨਾਅਰੇ ਤੁਸੀਂ ਉਸ ਸਮੇਂ ਲਗਾਉਂਦੇ ਹੁੰਦੇ ਸੀ, ਉਹ ਅਜੇ ਵੀ ਮੇਰੇ ਜ਼ਿਹਨ ਵਿੱਚ ਗੂੰਜਦੇ ਹਨ।

ਪ.ਸ./ਸ਼ੁ.ਜੈਨ./11.15/21.03.2022

ਮੈਂ ਆਸ ਕਰਦਾ ਹਾਂ ਕਿ ਸਾਨੂੰ ਰੱਬ ਉਹ ਮੌਕਾ ਨਾ ਦੇਵੇ ਕਿਉਂਕਿ ਤੁਸੀਂ ਸਭ ਤੋਂ ਉੱਚੀ ਆਵਾਜ਼ ਵਿੱਚ ਬੋਲਦੇ ਹੁੰਦੇ ਸੀ।(ਹਾਸਾ) ਤੁਸੀਂ ਬੜੇ experienced ਹੋ। ਆਪੋਜ਼ੀਸ਼ਨ ਦਾ ਰੋਲ ਤੁਸੀਂ ਬਹੁਤ ਵਧੀਆ ਨਿਭਾਇਆ

ਹੈ। ਸਾਡੇ ਸਿਰ ਤੇ ਵੀ ਕਈ ਜ਼ੁੰਮੇਵਾਰੀਆਂ ਹਨ। ਅਸੀਂ ਵੀ ਲੋਕਾਂ ਦੀ ਆਵਾਜ਼ ਨੂੰ ਇੱਥੇ ਪਹੁੰਚਾਉਣਾ ਹੈ। ਜਦੋਂ ਲੋਕਾਂ ਨਾਲ ਧੱਕਾ ਹੁੰਦਾ ਹੈ ਤਾਂ ਉਹ ਸਾਡੀ ਜ਼ੁੰਮੇਵਾਰੀ ਬਣ ਜਾਂਦੀ ਹੈ ਕਿ ਅਸੀਂ ਲੋਕਾਂ ਦੀ ਅਵਾਜ਼ ਨੂੰ ਇੱਥੇ ਪਹੁੰਚਾਈਏ। ਹੁਣ ਇਹ ਤੁਹਾਡੀ ਡਿਊਟੀ ਬਣਦੀ ਹੈ ਕਿ ਤੁਸੀਂ ਸਾਨੂੰ ਪੂਰਾ ਮੌਕਾ ਦੇਵੋ ਤਾਂ ਜੋ ਅਸੀਂ ਉਨ੍ਹਾਂ ਦੀ ਗੱਲ ਇੱਥੇ ਕਰ ਸਕੀਏ। ਸੋ, ਮਾਨ ਸਾਹਿਬ ਅਤੇ ਸੰਧਵਾਂ ਸਾਹਿਬ, ਤੁਹਾਨੂੰ ਬਹੁਤ-ਬਹੁਤ ਵਧਾਈ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ)**: ਸਭ ਤੋਂ ਪਹਿਲਾਂ ਮੈਂ ਭਗਵੰਤ ਮਾਨ ਜੀ ਨੂੰ ਅਤੇ ਉਨ੍ਹਾਂ ਦੀ ਸਾਰੀ ਟੀਮ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੂੰ ਲੋਕਾਂ ਨੇ ਬਹੁਮਤ ਦਿੱਤਾ ਹੈ ਅਤੇ ਉਨ੍ਹਾਂ ਦੀ ਸਰਕਾਰ ਚੁਣੀ ਗਈ ਹੈ। ਪੰਜਾਬ ਦੇ ਲੋਕਾਂ ਨੇ ਤੁਹਾਡੀ ਸਰਕਾਰ ਤੇ ਬਹੁਤ ਵੱਡਾ ਭਰੋਸਾ ਕੀਤਾ ਹੈ। ਉਨ੍ਹਾਂ ਨੂੰ ਤੁਹਾਡੇ ਤੋਂ ਬਹੁਤ ਸਾਰੀਆਂ ਉਮੀਦਾਂ ਅਤੇ ਆਸਾਂ ਹਨ। ਸੋ, ਮੈਂ 16ਵੀਂ ਵਿਧਾਨ ਸਭਾ ਦੇ ਵਿੱਚ ਤੁਹਾਨੂੰ ਅਤੇ ਹੋਰ ਮੈਂਬਰ ਸਾਹਿਬਾਨਾਂ ਨੂੰ ਵੀ ਵਧਾਈ ਦਿੰਦਾ ਹੈ, ਜਿਹੜੇ ਲੋਕਾਂ ਵੱਲੋਂ ਚੁਣ ਕੇ ਇੱਥੇ ਆਏ ਹਨ। ਸਰਦਾਰ ਕੁਲਤਾਰ ਸਿੰਘ ਸੰਧਵਾਂ ਜੀ, ਤੁਹਾਨੂੰ ਇੱਕ ਬਹੁਤ ਹੀ ਅਹਿਮ ਅਹੁਦਾ ਅਤੇ ਜ਼ੁੰਮੇਵਾਰੀ ਦਿੱਤੀ ਗਈ ਹੈ। ਤੁਹਾਨੂੰ ਪੰਜਾਬ ਵਿਧਾਨ ਸਭਾ ਦਾ ਸਪੀਕਰ ਚੁਣਿਆ ਗਿਆ ਹੈ। ਜਿਸ ਤਰ੍ਹਾਂ ਪਹਿਲਾਂ ਵੀ ਗੱਲ ਕੀਤੀ ਗਈ ਹੈ ਕਿ ਪਿਛਲੀ ਵਿਧਾਨ ਸਭਾ ਦੇ ਵਿੱਚ ਤੁਸੀਂ ਆਪੋਜ਼ੀਸ਼ਨ ਦੇ ਵਿੱਚ ਰਹੇ ਹੋ ਅਤੇ ਬਹੁਤ ਹੀ ਵਧੀਆ ਢੰਗ ਦੇ ਨਾਲ ਪੰਜਾਬ ਦੇ ਮੁੱਦੇ ਚੁੱਕਦੇ ਰਹੇ ਹੋ। ਮੈਂ ਆਸ ਕਰਦਾ ਹਾਂ ਕਿ ਹੁਣ ਵੀ ਜਿਹੜੀ ਜ਼ੁੰਮੇਵਾਰੀ ਤੁਹਾਨੂੰ ਮਿਲੀ ਹੈ, ਤੁਸੀਂ ਉਸ ਜ਼ੁੰਮੇਵਾਰੀ ਨੂੰ ਵੀ ਨਿਰਪੱਖ ਹੋ ਕੇ ਨਿਭਾਓਗੇ ਅਤੇ ਸਦਨ ਦੇ ਸਾਰੇ ਮੈਂਬਰ ਸਾਹਿਬਾਨਾਂ ਨੂੰ, ਭਾਵੇਂ ਉਹ ਆਪੋਜ਼ੀਸ਼ਨ ਦੇ ਵਿੱਚ ਬੈਠੇ ਹਨ, ਬੋਲਣ ਦਾ ਪੂਰਾ ਮੌਕਾ ਦੇਵੋਗੇ ਤਾਂ ਕਿ ਪੰਜਾਬ ਦੇ ਜਿਹੜੇ ਅਹਿਮ ਮੁੱਦੇ ਜਾਂ ਮਸਲੇ ਹਨ, ਉਹ ਸਹੀ ਢੰਗ ਦੇ ਨਾਲ ਇੱਥੇ ਚੁੱਕੇ ਜਾਣ ਕਿਉਂਕਿ ਇਹ ਸਰਕਾਰ ਦੀ ਜ਼ੁੰਮੇਵਾਰੀ ਹੁੰਦੀ ਹੈ ਕਿ ਲੋਕਾਂ ਨੂੰ ਸਹੀ ਪ੍ਰਸ਼ਾਸਨ ਦਿੱਤਾ ਜਾਵੇ ਅਤੇ ਜੋ ਵੀ ਵਾਅਦੇ ਲੋਕਾਂ ਨਾਲ ਕੀਤੇ ਜਾਂਦੇ ਹਨ, ਉਨ੍ਹਾਂ ਨੂੰ ਵੀ ਪੂਰਾ ਕਰਨਾ ਸਰਕਾਰ ਦੀ ਜ਼ੁੰਮੇਵਾਰੀ ਹੁੰਦੀ ਹੈ। ਜਿੱਥੇ ਸਰਕਾਰ ਚੰਗਾ ਕੰਮ ਕਰੇਗੀ, ਉੱਥੇ ਅਸੀਂ ਸਰਕਾਰ ਦੀ ਪ੍ਰਸ਼ੰਸਾ ਕਰਾਂਗੇ ਅਤੇ ਜਿੱਥੇ ਸਰਕਾਰ ਦੀ ਕੋਈ ਕਮੀ ਹੋਵੇਗੀ, ਅਸੀਂ ਉੱਥੇ ਸਰਕਾਰ ਦਾ ਵਿਰੋਧ ਵੀ ਕਰਾਂਗੇ। ਜੇਕਰ ਮੈਂ ਅੱਜ ਇੱਥੇ ਤੀਜੀ ਵਾਰ ਚੁਣ ਕੇ ਆਇਆ ਹਾਂ ਤਾਂ ਇਸ ਦੇ ਵਿੱਚ ਜਿੱਥੇ ਲੋਕਾਂ ਦਾ ਬਹੁਤ ਵੱਡਾ ਹੱਥ ਹੈ, ਉੱਥੇ ਆਪੋਜ਼ੀਸ਼ਨ ਵਿੱਚ ਬੈਠੇ ਮੇਰੇ ਸਾਥੀਆਂ ਦਾ ਬਹੁਤ ਵੱਡਾ ਯੋਗਦਾਨ ਹੈ। ਵਿਰੋਧ ਹੀ ਇਨਸਾਨ ਨੂੰ ਅੱਗੇ ਲੈ ਕੇ ਜਾਂਦਾ ਹੈ। ਤੁਹਾਨੂੰ ਆਪਣੀਆਂ ਕਮੀਆਂ ਪਤਾ ਲਗਦੀਆਂ ਰਹਿੰਦੀਆਂ ਹਨ। ਇੱਥੇ ਹੈਲਥੀ ਡਿਬੇਟ ਬਿਨਾਂ ਪੱਖਪਾਤ ਤੋਂ ਹੁੰਦੀ ਰਹੇਗੀ। ਮੈਂ ਆਸ ਕਰਦਾ ਹਾਂ ਕਿ ਤੁਸੀਂ ਇਸ ਸਦਨ ਨੂੰ ਸਹੀ ਤਰੀਕੇ ਦੇ ਨਾਲ ਚਲਾਉਗੇ ਅਤੇ ਸਾਰਿਆਂ ਨੂੰ ਇੱਥੇ ਆਪਣੀ ਗੱਲ ਰੱਖਣ ਦਾ ਮੌਕਾ ਦੇਵੋਗੇ। ਜਿਹੜੇ ਨਵੇਂ ਮੈਂਬਰ ਸਾਹਿਬਾਨ ਚੁਣ ਕੇ ਇੱਥੇ ਆਏ ਹਨ,

ਉਨ੍ਹਾਂ ਨੂੰ ਵੀ ਪੂਰਾ-ਪੂਰਾ ਮੌਕਾ ਦੇਵੋਗੇ ਤਾਂ ਜੋ ਉਹ ਵੀ ਆਪਣੇ ਇਲਾਕੇ ਦੀ ਗੱਲ ਇੱਥੇ ਰੱਖ ਸਕਣ। ਮੈਂ ਤੁਹਾਨੂੰ ਅੱਜ ਇਸ ਮੌਕੇ ਤੇ ਫਿਰ ਵਧਾਈ ਦਿੰਦਾ ਹਾਂ। ਪ੍ਰਮਾਤਮਾ ਤੁਹਾਨੂੰ ਚੜ੍ਹਦੀਕਲਾ ਦੇ ਵਿੱਚ ਰੱਖੇ। ਸਪੀਕਰ ਸਾਹਿਬ, ਮਾਨ ਸਾਹਿਬ ਅਤੇ ਤੁਹਾਡਾ ਸਾਰਿਆਂ ਦਾ ਧੰਨਵਾਦ ਅਤੇ ਲੱਖ-ਲੱਖ ਵਧਾਈ। ਧੰਨਵਾਦ ਜੀ।

**ਸ਼੍ਰੀ ਅਸ਼ਵਨੀ ਕੁਮਾਰ ਸ਼ਰਮਾ (ਪਠਾਨਕੋਟ)**: ਸਭ ਤੋਂ ਪਹਿਲਾਂ, ਮੈਂ ਭਾਰਤੀ ਜਨਤਾ ਪਾਰਟੀ ਵੱਲੋਂ ਮਾਨ ਸਾਹਿਬ ਜੀ ਨੂੰ ਅਤੇ ਉਨ੍ਹਾਂ ਦੀ ਪੂਰੀ ਟੀਮ ਨੂੰ ਸ਼ੁਭ-ਕਾਮਨਾਵਾਂ ਦਿੰਦਾ ਹਾਂ। ਸਪੀਕਰ ਸਾਹਿਬ, ਅੱਜ ਤੁਸੀਂ ਸਰਬਸੰਮਤੀ ਦੇ ਨਾਲ ਸਪੀਕਰ ਪਦ ਤੇ ਬਿਰਾਜਿਤ ਹੋਏ ਹੋ। ਤੁਹਾਨੂੰ ਵੀ ਬਹੁਤ-ਬਹੁਤ ਮੁਬਾਰਕਾਂ। ਇਹ ਜਿਹੜਾ ਸਪੀਕਰ ਦਾ ਪਦ ਹੈ, ਇਹ ਇੱਕ ਨਿਰਪੱਖ ਪਦ ਹੁੰਦਾ ਹੈ। ਇਸ ਦੇ ਵਿੱਚ ਭਾਵੇਂ ਤੁਸੀਂ ਸੱਤਾ-ਪਕਸ਼ ਨੂੰ ਘੱਟ ਟਾਈਮ ਦਿਉ ਪਰ ਵਿਪਕਸ਼ ਦੀ ਆਵਾਜ਼ ਤੁਹਾਡੀ ਅਗਵਾਈ ਦੇ ਵਿੱਚ ਬੁਲੰਦ ਰਹਿਣੀ ਚਾਹੀਦੀ ਹੈ ਕਿਉਂਕਿ ਵਿਪਕਸ਼ ਨੇ ਵੀ ਉਹੀ ਗੱਲਾਂ ਕਰਨੀਆਂ ਹਨ, ਜਿਹੜੀਆਂ ਪੰਜਾਬ, ਪੰਜਾਬੀਅਤ ਅਤੇ ਪੰਜਾਬ ਦੇ ਲੋਕਾਂ ਦੇ ਹਿੱਤ ਵਿੱਚ ਹੋਵੇ। ਜਿੱਥੇ ਮੈਂ ਮਾਨ ਸਾਹਿਬ ਨੂੰ ਸ਼ੁਭ ਕਾਮਨਾਵਾਂ ਦਿੰਦਾ ਹਾਂ ਉੱਥੇ ਅਸੀਂ ਇਹ ਵੀ ਉਮੀਦ ਕਰਦੇ ਹਾਂ ਕਿ ਸਰਕਾਰ ਨੇ ਜਿਹੜੇ ਵਾਅਦੇ ਲੋਕਾਂ ਦੇ ਨਾਲ ਕੀਤੇ ਹਨ, ਉਨ੍ਹਾਂ ਵਾਅਦਿਆਂ ਨੂੰ ਪੂਰਾ ਕਰਨ ਦੇ ਲਈ ਸਰਕਾਰ ਆਪਣਾ ਪੂਰਾ ਧਿਆਨ ਦੇਵੇਗੀ। ਮੈਂ ਇਸ ਮੌਕੇ ਤੇ ਇਹ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੀ ਵਿਪਕਸ਼ ਦੀ ਸਕਾਰਾਤਮਿਕ ਭੂਮਿਕਾ ਹੁੰਦੀ ਹੈ, ਉਹ ਭਾਰਤੀ ਜਨਤਾ ਪਾਰਟੀ ਅਦਾ ਕਰੇਗੀ (ਥੰਪਿੰਗ)।

**ਡਾਕਟਰ ਨਛੱਤਰ ਪਾਲ (ਨਵਾਂ ਸ਼ਹਿਰ)**: ਸਪੀਕਰ ਸਾਹਿਬ, ਮੈਂ ਤੁਹਾਡਾ ਤਹਿ-ਦਿਲੋਂ ਧੰਨਵਾਦੀ ਹਾਂ, ਜਿਨ੍ਹਾਂ ਨੇ ਇਸ ਪਵਿੱਤਰ ਸਦਨ ਦੇ ਅੰਦਰ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਤੁਹਾਨੂੰ, ਜਿੱਥੇ ਸਰਬਸੰਮਤੀ ਨਾਲ ਚੁਣੇ ਜਾਣ ਦੀ ਵਧਾਈ ਦਿੰਦਾ ਹਾਂ ਉੱਥੇ ਮਾਨ ਸਾਹਿਬ ਅਤੇ ਉਨ੍ਹਾਂ ਦੀ ਸਮੁੱਚੀ ਕੈਬਨਿਟ, ਸਮੁੱਚੇ ਮੈਂਬਰ ਸਾਹਿਬਾਨਾਂ ਨੂੰ ਵੀ ਮੁਬਾਰਕਬਾਦ ਦਿੰਦਾ ਹਾਂ ਔਰ ਆਸ ਕਰਦਾ ਹਾਂ ਕਿ ਤੁਸੀਂ ਹਮੇਸ਼ਾ ਆਪੋਜੀਸ਼ਨ ਦੇ ਸਾਥੀਆਂ ਦਾ ਖਿਆਲ ਰੱਖੋਗੇ।

**ਜਸਪਾਲ/ਅਭਿਸ਼ੇਕ/11.20/21.3.2022**

ਜਿਹੜੀਆਂ ਸਮੱਸਿਆਵਾਂ ਨੂੰ ਲੈ ਕੇ, ਜਿਹੜੇ ਮੁੱਦਿਆਂ ਨੂੰ ਲੈ ਕੇ ਤੁਸੀਂ ਸੱਤਾ ਵਿਚ ਆਏ ਹੋ, ਤੁਸੀਂ ਪੰਜਾਬ ਦੇ ਲੋਕਾਂ ਦੇ ਮਸਲਿਆਂ ਨੂੰ ਹੱਲ ਕਰਨ ਦਾ ਯਤਨ ਕਰੋਗੇ। ਇਸ ਕਰਕੇ ਮੈਂ ਤੁਹਾਨੂੰ ਅੱਜ ਦੇ ਇਸ ਮੌਕੇ ਉੱਤੇ ਸਰਬਸੰਮਤੀ ਨਾਲ ਸਪੀਕਰ ਚੁਣੇ ਜਾਣ ਤੇ ਬਹੁਤ ਬਹੁਤ ਵਧਾਈ ਦਿੰਦਾ ਹਾਂ। ਧੰਨਵਾਦ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ (ਭੁਲੱਥ) :** ਸਪੀਕਰ ਸਾਹਿਬ, ਅੱਜ ਤੁਹਾਡੀ ਸਰਬਸੰਮਤੀ ਨਾਲ ਹੋਈ ਚੋਣ ਦੀ ਦਿਲ ਦੀਆਂ ਗਹਿਰਾਈਆਂ ਤੋਂ ਤੁਹਾਨੂੰ ਮੁਬਾਰਕਬਾਦ। ਇਹੀ ਕਾਮਨਾ, ਅਰਦਾਸ ਹੈ ਕਿ ਵਾਹਿਗੁਰੂ ਇਸ ਸਦਨ ਵਿਚ ਸਾਰੇ ਮੈਂਬਰਜ਼ ਨੂੰ ਇਹ ਸੁਮੱਤ ਬਖਸ਼ੇ ਕਿ ਆਪਾਂ ਬਹੁਤ ਪਾਜ਼ੇਟਿਵ ਤਰੀਕੇ ਨਾਲ, ਆਪਣੇ ਸੂਬੇ ਦੇ ਹਿੱਤਾਂ ਵਾਸਤੇ, ਆਪਣੇ ਸੂਬੇ ਨੂੰ ਦਰਪੇਸ਼ ਮੁਸ਼ਕਲਾਂ ਹਨ, ਚੁਣੌਤੀਆਂ ਹਨ, ਉਨ੍ਹਾਂ ਨੂੰ ਆਪਾਂ ਸਾਰੇ ਰਲ ਮਿਲ ਕੇ ਖੁਸ਼ਗਵਾਰ ਮਾਹੌਲ ਵਿੱਚ, ਕਿਉਂਕਿ ਅਨਫਾਰਚੂਨੇਟਲੀ over the last many years there has been a lot of bad blood in this House, ਆਪਾਂ ਉਸ ਨੂੰ ਖਤਮ ਕਰਨਾ ਹੈ। ਜਿਸ ਤਰ੍ਹਾਂ ਸਾਰਿਆਂ ਨੇ ਕਿਹਾ ਹੈ, ਮੈਂ ਸਾਰਿਆਂ ਦੀਆਂ ਗੱਲਾਂ ਦੀ ਤਾਈਦ ਕਰਦਾ ਹਾਂ ਕਿ ਕੰਸਟ੍ਰਕਟਿਵ ਆਪੋਜ਼ੀਸ਼ਨ ਵੱਲੋਂ ਕੰਸਟ੍ਰਕਟਿਵ ਰੋਲ ਦਾ ਅਸੀਂ ਬਿਲਕੁਲ ਸਮਰਥਨ ਕਰਾਂਗੇ। ਮਾਨ ਸਾਹਿਬ, ਤੁਸੀਂ ਮੇਰੇ ਬਹੁਤ ਹੀ ਸਤਿਕਾਰਯੋਗ ਹੋ, ਤੁਹਾਨੂੰ ਵੀ ਬਹੁਤ ਮੁਬਾਰਕਬਾਦ। ਤੁਸੀਂ ਨਾ ਸਿਰਫ ਮੁੱਖ ਮੰਤਰੀ ਬਣੇ ਹੋ ਬਲਕਿ ਤੁਹਾਨੂੰ ਬਹੁਤ ਵੱਡੀ ਜ਼ਿੰਮੇਵਾਰੀ ਮਿਲੀ ਹੈ, ਤੁਹਾਨੂੰ ਸਾਰੇ ਵਿਸ਼ਵ ਵਿੱਚ ਬੈਠੇ ਪੰਜਾਬੀ ਦੇਖ ਰਹੇ ਹਨ, ਜਿਹੜੀ ਵੀ ਤੁਸੀਂ ਅੱਛੀ ਗੱਲ ਕਰੋਗੇ ਤਾਂ ਅਸੀਂ ਤੁਹਾਡੇ ਨਾਲ ਹਾਂ। ਚਾਹੇ ਕਿਸੇ ਪਾਰਟੀ ਵਿਚ ਬੈਠੀਏ ਨਾ ਬੈਠੀਏ, ਤੁਹਾਡੇ ਨਾਲ ਰਹਾਂਗੇ ਔਰ ਜਿਥੇ ਕਿਤੇ ਸਾਨੂੰ ਲੱਗੇਗਾ ਕਿ ਕੰਮ ਗਲਤ ਹੋ ਰਿਹਾ ਹੈ, ਅਸੀਂ ਆਪਣੀ ਗੱਲ ਜ਼ਰੂਰ ਕਹਾਂਗੇ। ਮੈਨੂੰ ਉਮੀਦ ਹੈ ਕਿ unlike other people ਤੁਸੀਂ ਉਸ ਗੱਲ ਨੂੰ ਵੱਡੇ, ਵਿਸ਼ਾਲ ਹਿਰਦੇ ਦੇ ਨਾਲ ਸਵੀਕਾਰ ਕਰੋਗੇ।

ਇੱਕ ਗੱਲ ਤਾਂ ਮਾਨ ਸਾਹਿਬ ਨੇ ਪਹਿਲਾਂ ਹੀ ਬਹੁਤ ਅੱਛੀ ਕਰ ਦਿੱਤੀ ਹੈ ਕਿ ਅਸੀਂ ਲਾਈਵ ਕਰਨ ਦੀ ਕੋਸ਼ਿਸ਼ ਕਰਾਂਗੇ ਕਿਉਂਕਿ ਸਭ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕੌਣ-ਕੌਣ ਕੀ ਕਹਿ ਰਿਹਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਸਦਨ ਵਿਚ ਆਪੋਜ਼ੀਸ਼ਨ ਦੀਆਂ ਬਹੁਤ ਸਾਰੀਆਂ ਰਿਪਰਜੈਂਟੇਸ਼ਨਜ਼ ਤੁਹਾਡੇ ਆਫਿਸ ਵਿਚ ਪਈਆਂ ਹਨ ਕਿ ਸਦਨ ਦੀ ਕਾਰਵਾਈ ਥੋੜ੍ਹੀ ਵਧਾਈ ਜਾਵੇ, ਵੈਸੇ ਤਾਂ 100 ਦਿਨ ਮੰਗਦੇ ਸੀ ਪਰ 100 ਦਿਨ ਨਹੀਂ ਕਹਿ ਸਕਦੇ, ਇਸ ਸਦਨ ਵਿੱਚ 117 ਮੈਂਬਰ ਹਨ, ਸਾਰਿਆਂ ਨੇ ਆਪਣੇ-ਆਪਣੇ ਇਲਾਕਿਆਂ ਦੀ ਗੱਲ ਕਰਨੀ ਹੈ, ਇਸ ਲਈ ਸਦਨ ਦਾ ਇੱਕ-ਅੱਧਾ ਦਿਨ ਜਾਂ ਡੇਢ ਦਿਨ ਦਾ ਟਾਈਮ ਜ਼ਰੂਰ ਵਧਾਇਆ ਜਾਵੇ। ਅਸੀਂ ਬਿਲਕੁਲ ਵੀ ਫਰਜ਼ੀ ਵਾਕਆਊਟ ਨਹੀਂ ਕਰਾਂਗੇ, ਅਸੀਂ ਕੋਈ ਗਲਤ ਗੱਲ ਨਹੀਂ ਕਰਾਂਗੇ, ਅਸੀਂ ਤੁਹਾਡੇ ਨਾਲ ਇੱਥੇ ਪਾਰਟੀਸੀਪੇਟ ਕਰਾਂਗੇ। ਤੁਸੀਂ ਸਿਰਫ ਬਣਦਾ ਸਮਾਂ ਤੇ ਮਾਣ ਸਤਿਕਾਰ ਸਾਨੂੰ ਦਿੰਦੇ ਰਹੋ, that's all. ਇੱਕ ਵਾਰ ਫਿਰ ਮੈਂ ਸਾਰਿਆਂ ਵੱਲੋਂ, ਆਪਣੇ ਸਾਰੇ ਕੁਲੀਗਜ਼ ਜੋ ਬੋਲ ਨਹੀਂ ਸਕੇ, ਬਹੁਤ ਸਾਰੇ ਮੈਂਬਰ ਇਧਰੋਂ-ਉਧਰੋਂ ਬੋਲਣਾ ਚਾਹੁੰਦੇ ਹੋਣਗੇ, ਸਾਰਿਆਂ ਵੱਲੋਂ ਤੁਹਾਨੂੰ ਬਹੁਤ-ਬਹੁਤ ਮੁਬਾਰਕਬਾਦ, ਧੰਨਵਾਦ। ਬਹੁਤ-ਬਹੁਤ ਸ਼ੁਕਰੀਆ। ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥

**ਸਰਦਾਰ ਪ੍ਰਤਾਪ ਸਿੰਘ ਬਾਜਵਾ (ਕਾਦੀਆਂ) :** ਸੰਧਵਾਂ ਸਾਹਿਬ, ਸਾਰਿਆਂ ਤੋਂ ਪਹਿਲਾਂ ਤੁਹਾਨੂੰ ਬਹੁਤ ਬਹੁਤ ਮੁਬਾਰਕਾਂ। ਮੈਂ ਸਮਝਦਾ ਹਾਂ ਕਿ ਬੜੇ ਪਾਜ਼ੇਟਿਵ ਨੋਟ ਉੱਤੇ ਇਸ ਹਾਊਸ ਦੀ ਸ਼ੁਰੂਆਤ ਹੋਈ ਹੈ, ਯੂਨਾਨੀਮਸਲੀ ਤੁਹਾਡੀ ਇਲੈਕਸ਼ਨ ਹੋਣੀ that means ਕਿ ਪੰਜਾਬ ਇਹ ਚਾਹੁੰਦਾ ਹੈ ਕਿ ਸੁਚੱਜੇ ਢੰਗ ਦੇ ਨਾਲ ਗੌਰਮਿੰਟ ਵੀ ਚੱਲੇ ਤੇ ਸੁਚੱਜੇ ਢੰਗ ਦੇ ਨਾਲ ਇਸ ਦੀ ਆਪੋਜ਼ੀਸ਼ਨ ਵੀ ਜਿਥੇ ਕਿਤੇ ਲੋਕਾਂ ਦੇ ਮੁੱਦਿਆਂ ਉਤੇ ਲੋੜ ਹੈ, ਉਥੇ ਹੋਵੇ। ਆਪਣੇ ਛੋਟੇ ਵੀਰ ਸਰਦਾਰ ਭਗਵੰਤ ਸਿੰਘ ਮਾਨ ਜੀ ਨੂੰ, ਸਾਰੀ ਉਨ੍ਹਾਂ ਦੀ ਨਵੀਂ ਕੈਬਨਿਟ ਨੂੰ, ਸਾਡੇ ਸਾਰੇ ਹੀ ਹਾਊਸ ਦੇ ਇਲੈਕਟਿਡ ਐਮ.ਐਲ.ਏਜ਼ ਨੂੰ ਮੇਰੀ ਦਿਲੀ ਮੁਬਾਰਕਬਾਦ। ਮਾਨ ਸਾਹਿਬ ਅਤੇ ਮੈਨੂੰ, ਦੋਹਾਂ ਨੂੰ ਬਹੁਤ ਲੰਮਾ ਅਰਸਾ ਹਿੰਦੁਸਤਾਨ ਦੀ ਪਾਰਲੀਮੈਂਟ ਵਿਚ ਕੰਮ ਕਰਨ ਦਾ ਮੌਕਾ ਮਿਲਿਆ ਹੈ। ਮਾਨ ਸਾਹਿਬ ਨੇ ਜ਼ਿਕਰ ਵੀ ਕੀਤਾ ਹੈ, ਕਈ ਵਾਰ ਆਪਣੀ ਗੱਲ ਰੱਖਣ ਵਾਸਤੇ ਲਾਈਵ ਵੀਡਿਓ ਵੀ ਬਣਾਉਣੇ ਪਏ, ਉਹ ਵੀਡੀਓਜ਼ ਪ੍ਰਚੱਲਿਤ ਵੀ ਹੋਏ, ਦੋਨੋਂ ਪਾਸੇ ਰਗੜਾ ਵੀ ਮਿਲਿਆ, ਮਸਾਂ ਹੀ ਕਿਤੇ ਬਚਾਅ ਹੋਇਆ। ਸੋ, ਇਹ ਬਹੁਤ ਪਾਜ਼ੇਟਿਵ ਗੱਲ ਹੈ ਕਿ ਜਿਸ ਤਰ੍ਹਾਂ ਰਾਜ ਸਭਾ ਤੇ ਲੋਕ ਸਭਾ ਵਿੱਚ ਲਾਈਵ ਟੈਲੀਵਿਜ਼ਨ ਚਲਦਾ ਹੈ, ਪੰਜਾਬ ਵਿਧਾਨ ਸਭਾ ਵਿਚ ਜ਼ਰੂਰ ਲਾਈਵ ਹੋਣਾ ਚਾਹੀਦਾ ਹੈ, so that ਮਨਿਸਟਰਜ਼ ਦੀ ਪਰਫਾਰਮੈਂਸ, ਚੀਫ ਮਨਿਸਟਰ ਦੀ ਪਰਫਾਰਮੈਂਸ, ਆਪੋਜ਼ੀਸ਼ਨ ਦੀ ਪਰਫਾਰਮੈਂਸ ਲੋਕਾਂ ਨੂੰ ਸਾਹਮਣੇ ਨਜ਼ਰ ਆ ਸਕੇ। ਮਾਨ ਸਾਹਿਬ, ਮੇਰੀ ਤੁਹਾਨੂੰ ਗੁਜ਼ਾਰਿਸ਼ ਹੈ, ਬਾਕੀਆਂ ਰਵਾਇਤੀ ਪਾਰਟੀਆਂ ਤੋਂ ਤਾਂ ਆਸ-ਉਮੀਦ ਘੱਟ ਸੀ, ਤੁਸੀਂ ਨਵੇਂ ਆਏ ਹੋ, ਕੇਜਰੀਵਾਲ ਸਾਹਿਬ ਨੇ ਵੀ ਇਹ ਪ੍ਰਾਮਿਸ ਕੀਤਾ ਹੈ ਅਤੇ ਤੁਸੀਂ ਵੀ ਕੀਤਾ ਹੈ। ਮੈਂ ਤੁਹਾਨੂੰ ਸੁਝਾਅ ਦਿਆਂਗਾ ਕਿ ਜਿਵੇਂ ਸਾਡੇ ਕਾਂਸਟੀਚਿਊਸ਼ਨ ਦੇ forefathers ਨੇ envisage ਕੀਤਾ ਸੀ ਕਿ ਹਾਊਸ ਘੱਟ ਤੋਂ ਘੱਟ 100 ਤੋਂ 125 ਦਿਨ ਚੱਲਣਾ ਚਾਹੀਦਾ ਹੈ, ਜਿਸ ਤਰ੍ਹਾਂ ਹਿੰਦੁਸਤਾਨ ਦੀ ਪਾਰਲੀਮੈਂਟ ਚਲਦੀ ਹੈ, ਇਨੀਸ਼ੀਅਲੀ ਸਾਡੇ ਤਿੰਨ-ਚਾਰ ਹਾਊਸਿਜ਼ ਇਸੇ ਤਰ੍ਹਾਂ ਹੀ ਚਲਦੇ ਆਏ ਹਨ, ਫਿਰ ਜਿਸ ਤਰ੍ਹਾਂ ਤੁਹਾਨੂੰ ਪਤਾ ਹੀ ਹੈ ਕਿ ਰਵਾਇਤੀ ਪਾਰਟੀਆਂ ਆਪੋਜ਼ੀਸ਼ਨ ਦਾ ਸਾਹਮਣਾ ਨਹੀਂ ਕਰਨਾ ਚਾਹੁੰਦੀਆਂ, ਬਹੁਤ ਕੁਝ ਉਨ੍ਹਾਂ ਕੋਲ ਲੁਕਾਉਣ ਨੂੰ ਹੁੰਦਾ ਹੈ, ਤੁਹਾਡੇ ਕੋਲ ਲੁਕਾਉਣ ਨੂੰ ਅਜੇ ਘੱਟ ਹੈ। ਸੋ, ਕਿਰਪਾ ਕਰਕੇ ਪੂਰਾ ਚਲਾਉ so that ਜਿਹੜੀ ਤੁਹਾਡੀ ਕੈਬਨਿਟ ਬਣੀ ਹੈ, ਕਿਸੇ ਨੂੰ ਅਜੇ ਤੱਕ ਤਜਰਬਾ ਨਹੀਂ ਹੈ, ਇਨ੍ਹਾਂ ਨੂੰ ਤਜਰਬਾ ਤਾਂ ਹੋਵੇਗਾ ਜੇ ਪੜ੍ਹਨ ਦਾ ਮੌਕਾ ਮਿਲੇਗਾ ਅਤੇ ਰਿਸਰਚ ਕਰਨਗੇ। ਅਸੀਂ ਵੀ ਇਥੇ ਰਹੇ ਹਾਂ, ਮੈਂ ਪਹਿਲਾਂ ਵੀ ਚਾਰ ਵਾਰੀ ਚਾਰ ਮੁੱਖ ਮੰਤਰੀਆਂ ਨਾਲ ਮਨਿਸਟਰ ਰਿਹਾ ਹਾਂ। ਅਸੀਂ ਵੀ ਕੋਈ ਪੜ੍ਹ ਕੇ ਨਹੀਂ ਆਏ ਸੀ ਅਤੇ ਕਿਸੇ ਦੇ ਸਾਹਮਣੇ ਕਦੇ ਜਵਾਬ ਹੀ ਨਹੀਂ ਦਿੱਤਾ ਸੀ, ਮਖੌਲ ਹੀ ਕੀਤਾ ਕਿਉਂਕਿ ਇੱਕ ਦਿਨ ਓਬਚੁਰੀ ਵਿਚ ਗੁਜ਼ਰ ਜਾਣਾ, ਇੱਕ ਦਿਨ ਚੀਫ ਮਨਿਸਟਰ ਨੇ ਆਪਣਾ ਜਵਾਬ ਦੇ ਦੇਣਾ, ਇੱਕ ਦਿਨ ਮਨਿਸਟਰਾਂ ਨੂੰ ਮੌਕਾ ਮਿਲਣਾ ਅਤੇ ਉਹ ਹਾਸੇ-ਮਜ਼ਾਕ ਵਿੱਚ ਹੀ ਲੰਘ ਜਾਣਾ। ਸਹੀ ਮਾਅਨਿਆਂ ਦੇ ਵਿੱਚ ਇੱਥੇ ਜਿਹੜਾ ਸਾਡਾ ਰੋਲ ਹੈ, ਉਹ ਬਤੌਰ

ਕਾਨੂੰਨ ਬਣਾਉਣ ਵਾਲਾ ਹੈ ਪਰੰਤੂ ਅਸੀਂ ਜਿੰਨੇ ਐਮ.ਐਲ.ਏ. ਹਾਂ ਸਾਡਾ ਕੰਮ ਤਾਂ ਸਿਰਫ ਭੋਗ ਉੱਤੇ, ਵਿਆਹ-ਸ਼ਾਦੀਆਂ ਉੱਤੇ ਜਾਣਾ ਹੀ ਰਹਿ ਗਿਆ ਹੈ ਅਤੇ ਜਿਹੜਾ ਸਾਡਾ ਅਸਲ ਕੰਮ ਹੈ that whole purpose has defeated. ਮੈਂ ਬੇਨਤੀ ਕਰਾਂਗਾ ਕਿ ਇੱਥੇ 125 ਦਿਨ ਕੰਮ ਚੱਲੇ, ਹਰ ਐਮ.ਐਲ.ਏ ਨੂੰ ਆਪਣੀ ਗੱਲ ਕਰਨ ਦਾ ਮੌਕਾ ਮਿਲੇ

ਬ.ਕ./ਅ.ਗ/21.3.22/11.25

ਅਤੇ ਆਪਣੇ ਏਰੀਏ ਦੀ ਰੀਪ੍ਰੈਜ਼ੈਂਟੇਸ਼ਨ ਕਰਨ ਦਾ ਮੌਕਾ ਮਿਲੇ। ਤੁਹਾਨੂੰ ਜਿੱਥੇ ਮਦਦ ਦੀ ਲੋੜ ਹੈ, ਉਥੇ ਅਸੀਂ ਮਦਦ ਵੀ ਕਰਾਂਗੇ। ਆਪਣੇ ਸਾਮ੍ਹਣੇ ਹੁਣ ਬਹੁਤ ਸਾਰੇ ਮੁੱਦੇ ਆਉਣੇ ਹਨ, ਪੰਜਾਬ ਦੇ ਪਾਣੀਆਂ ਦਾ ਮੁੱਦਾ, ਬਿਜਲੀ ਆਦਿ ਕਈ ਮੁੱਦੇ ਅਜਿਹੇ ਹਨ, ਜਿਨ੍ਹਾਂ ਵਾਸਤੇ ਸਾਨੂੰ ਇਕੱਠੇ ਹੋ ਕੇ ਲੜਨਾ ਪੈਣਾ ਹੈ। ਬਹੁਤ ਸਾਰੀਆਂ ਚੀਜ਼ਾਂ ਤੁਹਾਡੇ ਅੱਗੇ ਆਉਣੀਆਂ ਹਨ। ਸੰਧਵਾਂ ਸਾਹਿਬ, ਸਪੀਕਰ ਦਾ ਜ਼ਿਆਦਾ ਧਿਆਨ ਇਸ ਪਾਸੇ ਹੋਣਾ ਚਾਹੀਦਾ ਹੈ। ਤੁਹਾਨੂੰ ਮੌਕਾ ਦਿੱਤਾ ਗਿਆ ਹੈ, ਮੇਰੇ ਵਲੋਂ ਤੁਹਾਨੂੰ ਬਹੁਤ ਬਹੁਤ ਮੁਬਾਰਕ। ਤੁਹਾਡਾ ਬਹੁਤ ਨਾਮੀ ਪਰਿਵਾਰ ਹੈ। ਸਰਦਾਰ ਭਗਵੰਤ ਸਿੰਘ ਮਾਨ ਜੀ, ਇਹ ਕੋਈ ਛੋਟਾ ਪਰਿਵਾਰ ਨਹੀਂ ਹੈ। ਇਨ੍ਹਾਂ ਦੇ ਪਰਿਵਾਰ ਵਿੱਚੋਂ ਰਾਸ਼ਟਰਪਤੀ ਪਦ ਤੱਕ ਪਹੁੰਚੇ ਹਨ, ਇਹ ਬਹੁਤ ਨਾਮੀ ਪਰਿਵਾਰ ਹੈ। ਸਾਡੀ ਪਾਰਟੀ ਨਾਲ ਇਹ ਪੁਰਾਣੇ ਲਿੰਕਡ ਹਨ। ਸਾਨੂੰ ਇਸ ਗੱਲ ਦੀ ਆਸ ਵੀ ਹੈ ਕਿ ਜਿੱਥੇ ਸਾਡੀ ਪੁਰਾਣੀ ਰਿਸ਼ਤੇਦਾਰੀ ਵੀ ਹੈ, ਇਹ ਇਸ ਦਾ ਜ਼ਰੂਰ ਧਿਆਨ ਰੱਖਣਗੇ। ਮੈਨੂੰ ਬਹੁਤ ਖੁਸ਼ੀ ਹੈ ਕਿ ਜਿਨ੍ਹਾਂ ਦੀ ਅਸੀਂ ਕਦਰ ਨਹੀਂ ਪਾਈ, ਮੇਰੇ ਸਾਥੀ (ਸ਼੍ਰੋਮਣੀ ਅਕਾਲੀ ਦਲ ਬੈਂਚਿਜ਼ ਵੱਲ ਇਸ਼ਾਰਾ) ਸਾਡੇ ਨਾਲ ਇੱਧਰ ਬੈਠੇ ਹਨ ਅਤੇ ਇਹ ਬੜੀ ਖੁਸ਼ੀ ਵਾਲੀ ਗੱਲ ਹੈ ਕਿ ਤੁਸੀਂ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਉਨ੍ਹਾਂ ਦੀ ਘੱਟੋ ਘੱਟ ਕਦਰ ਤਾਂ ਪਾਈ। ਮੈਂ ਸਾਰਿਆਂ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹੈ ਕਿ ਕਿਰਪਾ ਕਰਕੇ ਪੰਜਾਬ ਦੀ ਬਿਹਤਰੀ ਵਾਸਤੇ ਇਕੱਠੇ ਹੋ ਕੇ ਚੱਲੀਏ। ਸਪੀਕਰ ਸਾਹਿਬ, ਇੰਨਾ ਕਹਿੰਦਾ ਹੋਇਆ ਤੁਹਾਨੂੰ ਬਹੁਤ ਬਹੁਤ ਮੁਬਾਰਕ। ਸਾਡੇ ਛੋਟੇ ਵੀਰ ਸਰਦਾਰ ਭਗਵੰਤ ਸਿੰਘ ਮਾਨ ਨੂੰ, ਨਵੀਂ ਕੈਬਿਨਟ ਦੇ ਸਾਡੇ ਨੌਜਵਾਨ ਵੀਰਾਂ ਨੂੰ ਅਤੇ ਐਮ.ਐਲ.ਏ ਸਾਹਿਬਾਨ ਨੂੰ ਮੁਬਾਰਕਬਾਦ। ਅਸੀਂ ਇੱਕ ਪਰਿਵਾਰ ਵਜੋਂ ਚੱਲ ਸਕੀਏ, ਇੰਨਾ ਕਹਿੰਦਾ ਹੋਇਆ ਤੁਹਾਡਾ ਬਹੁਤ ਬਹੁਤ ਸ਼ੁਕਰੀਆ।

**ਸ਼੍ਰੀ ਅਮਨ ਅਰੋੜਾ (ਸੁਨਾਮ)** : ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ। ਦਿਲ ਦੀਆਂ ਗਹਿਰਾਈਆਂ ਤੋਂ ਆਪ ਜੀ ਨੂੰ ਬਹੁਤ ਬਹੁਤ ਮੁਬਾਰਕਬਾਦ। ਤੁਸੀਂ ਸਰਬਸੰਮਤੀ ਨਾਲ ਇਸ ਪਾਵਨ ਪਵਿੱਤਰ ਹਾਊਸ ਦੇ ਕਸਟੋਡੀਅਨ, ਇਸ ਡੈਮੋਕ੍ਰੇਸੀ ਦੇ ਮੰਦਿਰ ਦੇ ਪੁਜਾਰੀ ਵਜੋਂ ਚੁਣੇ ਗਏ ਹੋ, ਦਿਲ ਦੀਆਂ ਗਹਿਰਾਈਆਂ ਤੋਂ ਬਹੁਤ ਬਹੁਤ ਮੁਬਾਰਕ। ਪੰਜਾਬ ਦੀ ਆਨ-ਬਾਨ-ਸ਼ਾਨ ਸਰਦਾਰ ਭਗਵੰਤ ਸਿੰਘ ਮਾਨ, ਜਿਨ੍ਹਾਂ ਨੂੰ ਲੋਕਾਂ ਨੇ ਅੱਜ ਬਹੁਤ

ਵੱਡਾ ਮੈਨਡੇਟ ਦੇ ਕੇ ਇੱਥੇ ਬਹੁਤ ਜ਼ਿੰਮੇਦਾਰੀ ਨਾਲ ਮੁੱਖ ਮੰਤਰੀ ਵਜੋਂ ਭੇਜਿਆ ਹੈ ਅਤੇ ਇਸ ਦੇ ਨਾਲ ਹੀ ਸਾਰੇ ਨਵੇਂ ਚੁਣੇ ਅਤੇ ਦੁਬਾਰਾ ਚੁਣ ਕੇ ਆਏ ਸਾਥੀਆਂ ਨੂੰ ਬਹੁਤ ਬਹੁਤ ਮੁਬਾਰਕਬਾਦ। ਸਪੀਕਰ ਸਾਹਿਬ, ਬਹੁਤ ਹੀ ਭਾਗਾਂ ਵਾਲਾ ਦਿਨ ਹੈ ਕਿ ਅੱਜ ਪੰਜਾਬ ਦੀ ਬੜੇ ਪਾਜ਼ਿਟਿਵ ਅਤੇ ਕੰਸਟ੍ਰਕਟਿਵ ਨੋਟ ਉੱਪਰ ਨਵੀਂ ਸ਼ੁਰੂਆਤ ਹੋਣ ਲੱਗੀ ਹੈ। ਜਿਵੇਂ ਕਿਹਾ ਗਿਆ ਹੈ ਕਿ *ਵਿਰੋਧ ਬਿਨਾਂ ਵਿਕਾਸ ਨਹੀਂ।* ਮੈਂ ਸਮਝਦਾ ਹਾਂ ਕਿ ਜਦੋਂ ਵਿਰੋਧ ਕੰਸਟ੍ਰਕਟਿਵ ਹੁੰਦਾ ਹੈ ਉਦੋਂ ਬਹੁਤ ਵਿਕਾਸ ਹੁੰਦਾ ਹੈ। ਸਪੀਕਰ ਸਾਹਿਬ, ਇਸ ਨਾਲ ਕਿਵੇਂ ਬਦਲਾਅ ਆ ਰਿਹਾ ਹੈ, ਇਸ ਦੇ symptoms ਬਿਨਾਂ ਡਿਮਾਂਡ ਕੀਤਿਆਂ ਹੀ ਅੱਜ ਦਿਖਣੇ ਸ਼ੁਰੂ ਹੋ ਗਏ ਹਨ। ਅਸੀਂ ਡਿਮਾਂਡ ਕਰਦੇ ਰਹੇ ਹਾਂ ਅਤੇ infact ਮੈਂ ਕੋਰਟ ਵਿੱਚ PIL ਵੀ ਪਾਈ ਸੀ ਕਿ ਲਾਈਵ ਟੈਲੀਕਾਸਟ ਹੋਣਾ ਚਾਹੀਦਾ ਹੈ ਤਾਂ ਕਿ ਸਰਕਾਰ ਦੀ ਅਤੇ ਇੰਡੀਵਿਜ਼ੂਅਲ ਐਮ.ਐਲ.ਏਜ਼ ਦੀ ਵੀ ਪਰਫਾਰਮੈਂਸ ਇੰਮਪਰੂਵ ਹੋ ਸਕੇ। ਮਾਨ ਸਾਹਿਬ ਨੇ ਅੱਜ ਤੁਹਾਨੂੰ ਰਿਕੁਐਸਟ ਕੀਤੀ ਹੈ ਅਤੇ ਫੈਸਲਾ ਕੀਤਾ ਹੈ, ਮੈਂ ਜਿੱਥੇ ਇਸ ਵਾਸਤੇ ਧੰਨਵਾਦ ਕਰਦਾ ਹਾਂ ਉਥੇ ਵੈਲਕਮ ਵੀ ਕਰਦਾ ਹਾਂ ਅਤੇ ਨਾਲ ਹੀ ਮੈਂ ਆਮ ਆਦਮੀ ਪਾਰਟੀ ਦਾ ਨਿਮਾਣਾ ਜਿਹਾ ਅਤੇ ਸੱਤਾਧਾਰੀ ਧਿਰ ਦਾ ਨਿਮਾਣਾ ਜਿਹਾ ਵਰਕਰ ਹੋਣ ਦੇ ਨਾਤੇ ਸਾਰਿਆਂ ਨੂੰ, ਆਪੋਜ਼ੀਸ਼ਨ ਦੇ ਸਾਥੀਆਂ ਨੂੰ ਵੀ ਇਹ ਕਹਿਣਾ ਚਾਹੁੰਦਾ ਹਾਂ ਕਿ ਸਰਦਾਰ ਭਗਵੰਤ ਸਿੰਘ ਮਾਨ ਨੇ ਪਹਿਲੇ ਦਿਨ ਤੋਂ ਹੀ, ਜਿਸ ਦਿਨ ਸਹੁੰ ਚੁੱਕੀ ਹੈ, ਉਸੇ ਦਿਨ ਹੀ ਕਿਹਾ ਸੀ ਕਿ ਉਹ ਇਕੱਲੇ ਸਹੁੰ ਨਹੀਂ ਚੁੱਕ ਰਹੇ, ਪੰਜਾਬ ਦੀ ਤਿੰਨ ਕਰੋੜ ਜਨਤਾ ਸਹੁੰ ਚੁੱਕ ਰਹੀ ਹੈ।(ਥੰਪਿੰਗ) ਜਿੱਥੇ ਤਿੰਨ ਕਰੋੜ ਜਨਤਾ ਸਹੁੰ ਚੁੱਕ ਰਹੀ ਹੈ, ਆਪਾਂ ਜਿਹੜੇ ਇੱਥੇ ਬੈਠੇ ਹਾਂ, ਆਪਾਂ ਦੋ-ਢਾਈ-ਤਿੰਨ ਲੱਖ ਲੋਕਾਂ ਦੀ ਨੁਮਾਇੰਦਗੀ ਕਰਦੇ ਹਾਂ ਅਤੇ ਇੱਥੇ ਪਹੁੰਚੇ ਹਾਂ, ਮੈਨੂੰ ਪੂਰਨ ਤੌਰ ਤੇ ਅਤੇ 100% ਵਿਸ਼ਵਾਸ ਹੈ ਕਿ ਤੁਸੀਂ ਸਾਰਿਆਂ ਨੂੰ ਬਰਾਬਰ ਦਾ ਮੌਕਾ ਦਿਓਗੇ ਕਿਉਂਕਿ ਆਪੋਜ਼ੀਸ਼ਨ ਦੇ ਸੁਝਾਵਾਂ ਵਿਚੋਂ ਕੰਸਟ੍ਰਕਟਿਵ ਸੁਝਾਅ ਨਿਕਲ ਕੇ ਆਉਂਦੇ ਹਨ। ਮੇਰੇ ਬਹੁਤ ਹੀ ਸਤਿਕਾਰਯੋਗ ਅਤੇ ਮੇਰੇ ਪਿਤਾ ਸਮਾਨ ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ ਸਾਹਿਬ ਨੇ ਜਿਵੇਂ ਕਿਹਾ ਹੈ, ਜਦੋਂ ਅਸੀਂ ਆਪੋਜ਼ੀਸ਼ਨ ਵਿੱਚ ਸੀ ਅਤੇ ਨਾਅਰੇ ਲਗਾਉਂਦੇ ਹੁੰਦੇ ਸੀ, ਮੈਂ ਕਹਿਣਾ ਚਾਹੁੰਦਾ ਹਾਂ ਕਿ ਨਾਅਰੇ ਵੀ ਲੋਕਾਂ ਦੇ ਮੁੱਦਿਆਂ-ਮਸਲਿਆਂ ਬਾਰੇ ਲਗਦੇ ਹੁੰਦੇ ਸੀ, ਅਸੀਂ ਲਗਾਏ ਸਾਨੂੰ ਲੋਕਾਂ ਨੇ ਇੱਧਰ ਪਹੁੰਚਾ ਦਿੱਤਾ, ਤੁਸੀਂ ਨਹੀਂ ਸੁਣੀ ਤਾਂ ਲੋਕਾਂ ਨੇ ਉੱਧਰ ਪਹੁੰਚਾ ਦਿੱਤਾ।(ਹਾਸਾ) ਕਹਿਣ ਦਾ ਮਤਲਬ ਇੰਨਾ ਹੈ ਕਿ ਇਹੀ ਖ਼ੂਬਸੂਰਤ ਹੈ। Turn around tables ਹੁੰਦੇ ਰਹਿੰਦੇ ਹਨ। ਅਸੀਂ ਇਹ ਨਹੀਂ ਸੋਚਣਾ ਕਿ ਅਸੀਂ ਇੱਧਰ ਆ ਗਏ, ਇਹ ਕੋਈ ਪੱਕਾ ਨਹੀਂ ਹੈ। ਅਸੀਂ ਕਿਹੜਾ 100 ਸਾਲ ਦਾ ਜਾਂ 99 ਸਾਲ ਦਾ ਪਟਾ ਲਿਖਵਾ ਕੇ ਲਿਆਏ ਹਾਂ। ਜੇ ਸਹੀ ਕੰਮ ਕਰਾਂਗੇ ਤਾਂ ਲੋਕ ਇੱਧਰ ਰੱਖ ਲੈਣਗੇ, ਨਹੀਂ ਤਾਂ ਉੱਧਰ ਵੀ ਜਾ ਸਕਦੇ ਹਾਂ ਅਤੇ ਬਾਹਰ ਵੀ ਜਾ ਸਕਦੇ ਹਾਂ। ਮੈਨੂੰ ਆਪਣੀ

ਪਾਰਟੀ ਉੱਪਰ, ਮੇਰੇ ਲੀਡਰ, ਮੇਰੇ boss ਅਤੇ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਉੱਪਰ ਅਤੇ ਸਾਡੇ ਨੈਸ਼ਨਲ ਕਨਵੀਨਰ ਉੱਪਰ ਪੂਰਨ ਵਿਸ਼ਵਾਸ ਹੈ

**ਕਕ-ਹਸਟ/21.3.2022/11.30**

ਕਿ ਤੁਹਾਡੇ ਜ਼ਰੀਏ ਪੰਜਾਬ ਦੇ ਇੱਕ ਨਿਮਾਣੇ ਤੋਂ ਨਿਮਾਣੇ ਅਤੇ ਛੋਟੇ ਤੋਂ ਛੋਟੇ ਬੰਦੇ ਦੀ ਵੀ ਗੱਲ ਜਦੋਂ ਸਰਕਾਰ ਦੇ ਕੰਨਾਂ ਤੱਕ, ਮਾਨ ਸਾਹਿਬ ਦੇ ਕੰਨਾਂ ਤੱਕ ਪਹੁੰਚੇਗੀ ਤਾਂ ਉਸ ਦਾ ਕੰਮ ਪਹਿਲ ਦੇ ਆਧਾਰ ਦੇ ਉੱਪਰ ਹੱਲ ਹੋਵੇਗਾ। ਸੋ, ਇੱਕ ਵਾਰ ਫੇਰ ਤੁਹਾਡਾ ਸਾਰਿਆਂ ਦਾ ਬਹੁਤ-ਬਹੁਤ ਧੰਨਵਾਦ। ਸਪੀਕਰ ਸਾਹਿਬ, ਤੁਹਾਨੂੰ ਲੱਖ-ਲੱਖ ਮੁਬਾਰਕਾਂ। ਬਹੁਤ-ਬਹੁਤ ਧੰਨਵਾਦ ਜੀ, ਜੈ ਹਿੰਦ।

**ਮਾਨਯੋਗ ਸਪੀਕਰ:** ਕੋਈ ਹੋਰ ਮਾਨਯੋਗ ਮੈਂਬਰ ਸਾਹਿਬ ਕੁਝ ਕਹਿਣਾ ਚਾਹੁੰਦੇ ਹੋਣ?

**ਡਾਕਟਰ ਸੁਖਵਿੰਦਰ ਕੁਮਾਰ (ਬੰਗਾ, ਐਸ.ਸੀ.):** ਸਤਿਕਾਰਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਤੁਹਾਨੂੰ ਲੱਖ-ਲੱਖ ਵਧਾਈ ਦਿੰਦਾ ਹਾਂ। ਮੈਂ ਸਮਝਦਾ ਹਾਂ ਕਿ ਅਸੀਂ, ਮੈਂ ਅਤੇ ਤੁਸੀਂ ਆਮ ਪਰਿਵਾਰਾਂ ਵਿੱਚੋਂ ਆਏ ਹਾਂ। ਬਹੁਤ ਸਾਰੇ ਮੈਂਬਰ ਸਾਹਿਬਾਨ ਹਨ ਜੋ ਆਮ ਪਰਿਵਾਰਾਂ ਵਿੱਚੋਂ ਆਏ ਹਨ। ਅਜਿਹਾ ਬਾਬਾ ਸਾਹਿਬ ਡਾਕਟਰ ਅੰਬੇਦਕਰ ਜੀ ਦੀ ਬਦੌਲਤ ਹੈ ਕਿ ਅੱਜ ਤੁਸੀਂ ਇਸ ਅਹੁਦੇ ਤੇ ਪਹੁੰਚੇ ਹੋ। ਤੁਹਾਨੂੰ ਬਹੁਤ-ਬਹੁਤ ਵਧਾਈ ਹੈ। ਮੈਂ ਸਾਡੇ ਚੀਫ਼ ਮਨਿਸਟਰ ਸਰਦਾਰ ਭਗਵੰਤ ਸਿੰਘ ਜੀ ਮਾਨ ਸਾਹਿਬ, ਉਨ੍ਹਾਂ ਦੀ ਸਮੁੱਚੀ ਟੀਮ ਅਤੇ ਸਾਰੇ ਹੀ ਮੈਂਬਰ ਸਾਹਿਬਾਨ, ਜਿਹੜੇ ਇੱਥੇ 16ਵੀਂ ਵਿਧਾਨ ਸਭਾ ਵਿੱਚ ਚੁਣ ਕੇ ਆਏ ਹਨ, ਨੂੰ ਬਹੁਤ-ਬਹੁਤ ਵਧਾਈ ਦਿੰਦਾ ਹਾਂ। ਸਰ, ਮੈਂ ਤੁਹਾਡੇ ਤੋਂ ਇੱਕ ਇਹੀ ਆਸ ਰੱਖਦਾ ਹਾਂ ਕਿ ਪਿਛਲੀ ਵਾਰੀ ਅਸੀਂ ਵੀ, ਤੁਸੀਂ ਵੀ ਅਤੇ ਸਾਰੇ ਜਿਹੜੇ ਆਪੋਜੀਸ਼ਨ ਵਿੱਚ ਸੀ, ਜਿਸ ਤਰ੍ਹਾਂ ਤੁਸੀਂ ਉਸ ਵੇਲੇ ਮੁੱਦੇ ਉਠਾਉਂਦੇ ਸੀ, ਤੁਹਾਨੂੰ ਬੋਲਣ ਲਈ ਬੜੀ ਜੱਦੋ-ਜਹਿਦ ਕਰਨੀ ਪੈਂਦੀ ਸੀ, ਸਪੀਕਰ ਸਾਹਿਬ ਕਦੇ ਟਾਈਮ ਦੇਣ ਦਾ ਮਨ ਬਣਾ ਲੈਂਦੇ ਸੀ ਤੇ ਕਦੇ ਨਹੀਂ ਬਣਾਉਂਦੇ ਸੀ। ਮੈਂ ਤੁਹਾਡੇ ਤੋਂ ਇਹ ਆਸ ਕਰਦਾ ਹਾਂ ਕਿ ਤੁਸੀਂ ਜਿਹੜੀ ਉਹ ਪੀੜਾ ਝੱਲੀ ਹੈ, ਤੁਸੀਂ ਇਸ ਵਾਰੀ ਇਸ ਆਪੋਜੀਸ਼ਨ ਨੂੰ ਨਹੀਂ ਝੱਲਣ ਦਿਉਗੇ, ਤੁਸੀਂ ਸਾਨੂੰ ਪੂਰਾ-ਪੂਰਾ ਸਮਾਂ ਦਿਉਗੇ। ਮੈਂ ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਨੂੰ ਇੱਕ ਵਧਾਈ ਹੋਰ ਦੇਣੀ ਚਾਹੁੰਦਾ ਹਾਂ ਕਿ 15 ਤੇ 16 ਤਾਰੀਕ ਦੀਆਂ ਅਖ਼ਬਾਰਾਂ ਵਿੱਚ ਪਹਿਲੇ ਪੇਜ ਤੇ ਇਨ੍ਹਾਂ ਦੀ ਇਕੱਲਿਆਂ ਦੀ ਫੋਟੋ ਸੀ। ਮੈਨੂੰ ਆਸ ਵੀ ਹੈ ਤੇ ਉਮੀਦ ਵੀ ਹੈ ਕਿ ਸਰਦਾਰ ਭਗਵੰਤ ਸਿੰਘ ਮਾਨ ਅਤੇ ਉਨ੍ਹਾਂ ਦੀ ਸਮੁੱਚੀ ਟੀਮ ਬਿਨਾਂ ਕਿਸੇ ਬਾਹਰੀ ਦਬਾਅ ਤੋਂ ਕੰਮ ਕਰਨਗੇ। ਮੈਂ ਕਿਸੇ ਦਾ ਨਾਮ ਨਹੀਂ ਲੈਣਾ ਚਾਹਾਂਗਾ, ਇਹ ਕਿਸੇ ਬਾਹਰੀ ਦਬਾਅ ਤੋਂ ਉੱਪਰ ਉੱਠ ਕੇ ਪੰਜਾਬ ਦੇ ਮਸਲੇ ਹੱਲ ਕਰਨਗੇ। ਮੈਨੂੰ ਉਮੀਦ ਹੈ ਕਿ ਜਿਸ

ਆਸ ਨਾਲ ਲੋਕਾਂ ਨੇ ਇਸ ਸਰਕਾਰ ਨੂੰ ਵੱਡਾ ਫਤਵਾ ਦਿੱਤਾ ਹੈ, ਇਹ ਉਸ ਉੱਤੇ ਖਰੇ ਉਤਰਨਗੇ। ਮੈਂ ਆਪੋਜੀਸ਼ਨ ਦੇ ਤੌਰ ਤੇ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਦੋਂ ਜਦੋਂ ਵੀ ਪੰਜਾਬ ਦੀ ਜਾਂ ਪੰਜਾਬ ਦੇ ਲੋਕਾਂ ਦੀ ਇਹ ਗੱਲ ਕਰਨਗੇ, ਇਹ ਜਦੋਂ ਮਰਜ਼ੀ ਚਾਹੁੰਣ, ਅਸੀਂ 24 ਘੰਟੇ ਇਨ੍ਹਾਂ ਦੇ ਨਾਲ ਖੜ੍ਹੇ ਰਹਾਂਗੇ। ਬਾਕੀ ਸਾਡਾ ਆਪੋਜੀਸ਼ਨ ਦਾ ਜਿਹੜਾ ਰੋਲ ਹੈ ਕਿ ਜੇਕਰ ਕਦੇ ਇਹ ਆਪਣੇ ਰਸਤੇ ਤੋਂ ਭਟਕਣਗੇ ਤਾਂ ਅਸੀਂ ਫਿਰ ਇਨ੍ਹਾਂ ਦਾ ਵਿਰੋਧ ਵੀ ਕਰਾਂਗੇ। ਸੋ, ਸਪੀਕਰ ਸਾਹਿਬ, ਮੈਂ ਜਿੱਥੇ ਤੁਹਾਨੂੰ ਵਧਾਈ ਦਿੰਦਾ ਹਾਂ, ਉਥੇ ਹੀ ਸਰਦਾਰ ਭਗਵੰਤ ਸਿੰਘ ਮਾਨ ਸਾਹਿਬ ਅਤੇ ਇਨ੍ਹਾਂ ਦੀ ਸਮੁੱਚੀ ਟੀਮ ਨੂੰ ਲੱਖ-ਲੱਖ ਵਧਾਈ ਦਿੰਦਾ ਹਾਂ। ਧੰਨਵਾਦ ਜੀ। (ਥੰਪਿੰਗ)

**ਸ਼੍ਰੀ ਬੁੱਧ ਰਾਮ (ਬੁੱਢਲਾਡਾ, ਐਸ.ਸੀ.):** ਮਾਨਯੋਗ ਸਪੀਕਰ ਸਾਹਿਬ, ਤੁਹਾਨੂੰ ਦਿਲ ਦੀਆਂ ਗਹਿਰਾਈਆਂ ਤੋਂ ਵਧਾਈਆਂ ਹਨ ਕਿ as a Speaker ਤੁਹਾਡੀ ਚੋਣ ਸਰਬਸੰਮਤੀ ਨਾਲ ਹੋਈ ਹੈ। ਦੂਸਰੀ ਗੱਲ ਇਹ ਹੈ ਕਿ ਸਾਡੇ ਲੀਡਰ ਆਫ ਦਿ ਹਾਊਸ ਸ਼੍ਰੀ ਭਗਵੰਤ ਸਿੰਘ ਜੀ ਮਾਨ, ਮੁੱਖ ਮੰਤਰੀ ਸਾਹਿਬ ਨੇ ਤੁਹਾਡਾ ਨਾਮ ਤਾਈਦ ਕੀਤਾ ਹੈ ਤੇ ਸਾਡੇ ਸਰਦਾਰ ਹਰਪਾਲ ਸਿੰਘ ਚੀਮਾ ਜੀ ਨੇ ਸੈਕਿੰਡ ਕੀਤਾ ਹੈ, ਜੋ ਪਹਿਲਾਂ ਵੀ ਸਾਨੂੰ ਸਾਰਿਆਂ ਨੂੰ ਰਿਪ੍ਰੈਜੈਂਟ ਕਰਦੇ ਸੀ। ਸੋ, ਇਹ ਪਾਰਲੀਮੈਂਟ ਦੀ ਤੇ ਲੋਕਤੰਤਰ ਦੀ ਬਹੁਤ ਵਧੀਆ ਰਵਾਇਤ ਹੈ, ਇਹ ਬਾਬਾ ਸਾਹਿਬ ਅੰਬੇਦਕਰ ਸਾਹਿਬ ਦੀ ਦੇਣ ਹੈ। ਅਸੀਂ ਸੋਚ ਰਹੇ ਸੀ ਕਿ ਕੱਲ੍ਹ ਤੁਸੀਂ ਇੱਧਰ (ਆਪੋਜੀਸ਼ਨ ਬੈਂਚਿਜ ਵੱਲ ਇਸ਼ਾਰਾ) ਬੈਠਦੇ ਸੀ ਤੇ ਅੱਜ ਇੱਧਰ (ਟਰੇਜ਼ਰੀ ਬੈਂਚਿਜ ਵੱਲ ਇਸ਼ਾਰਾ) ਬੈਠੇ ਹੋ। ਸਪੀਕਰ ਸਾਹਿਬ, ਤੁਸੀਂ ਜੋ ਪਹਿਲਾਂ ਇੱਧਰ (ਆਪੋਜੀਸ਼ਨ ਬੈਂਚਿਜ ਵੱਲ ਇਸ਼ਾਰਾ) ਬੈਠਦੇ ਹੁੰਦੇ ਸੀ, ਅੱਜ ਤੁਸੀਂ ਉਪਰ (ਚੇਅਰ ਵੱਲ ਇਸ਼ਾਰਾ) ਬੈਠੋ ਹੋ। ਸੋ, ਸਪੀਕਰ ਸਾਹਿਬ, ਪਰਮਾਤਮਾ ਦਾ ਬਹੁਤ-ਬਹੁਤ ਸ਼ੁਕਰ ਹੈ ਕਿ ਤੁਸੀਂ ਅੱਜ ਸਪੀਕਰ ਬਣ ਕੇ, ਇੱਕ ਸਰਪ੍ਰਸਤ ਬਣ ਕੇ, ਇੱਕ ਕਸਟੋਡੀਅਨ ਦੇ ਤੌਰ ਤੇ ਸਾਡੇ ਪੂਰੇ ਹਾਊਸ ਨੂੰ ਚਲਾਉਗੇ। ਪਿਛਲੇ ਵਾਰੀ ਆਪਾਂ ਸਾਰੇ ਜਿੰਨੇ ਇੱਥੇ ਬੈਠੇ ਹੁੰਦੇ ਸੀ, ਆਪਾਂ ਇੱਥੇ ਇਕੱਠੇ ਬੈਠਦੇ ਸੀ ਅਤੇ ਮੈਂ ਤੁਹਾਨੂੰ ਵਿਧਾਨ ਸਭਾ ਦੀਆਂ ਕਮੇਟੀਆਂ ਦੇ ਚੇਅਰਮੈਨ ਅਤੇ ਮੈਂਬਰ ਦੇ ਤੌਰ ਤੇ ਵੀ ਬੋਲਦੇ ਦੇਖਿਆ ਹੈ। ਤੁਸੀਂ ਹਰੇਕ ਗੱਲ ਨੂੰ ਬੜੀ ਬੇਬਾਕੀ, ਡਿਸਿਪਲਿਨ ਅਤੇ ਬੜੇ ਵਧੀਆ ਢੰਗ ਦੇ ਨਾਲ ਬੋਲਦੇ ਰਹੇ ਹੋ। ਮੇਰਾ ਖਿਆਲ ਹੈ ਕਿ ਕਿਸੇ ਅਫ਼ਸਰ ਦੀ ਜਾਂ ਕਿਸੇ ਹੋਰ ਦੀ ਜੁਅੱਰਤ ਨਹੀਂ ਸੀ ਕਿ ਉਹ ਤੁਹਾਨੂੰ ਚਾਰ ਸਕਣ। ਸੋ, ਸਪੀਕਰ ਸਾਹਿਬ, ਤੁਹਾਡੀ ਜਿਹੜੀ ਚੋਣ ਹੈ, ਮਾਨ ਸਾਹਿਬ ਨੇ ਬੜੀ ਸੰਜੀਦਗੀ ਨਾਲ ਕੀਤੀ ਹੈ। ਆਪਾਂ ਸਾਰੇ ਬੜੇ ਖੁਸ਼ਕਿਸਮਤ ਹਾਂ ਕਿ ਸਾਡੇ ਨੈਸ਼ਨਲ ਲੀਡਰ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਅਤੇ ਸਾਡੇ ਲੀਡਰ ਆਫ ਦਿ ਹਾਊਸ ਸ਼੍ਰੀ ਭਗਵੰਤ ਮਾਨ ਜੀ ਹਨ। ਸਾਡੇ ਪੰਜਾਬ ਦੇ ਵਿੱਚ ਬਿਲਕੁਲ ਨਵੀਂ ਕਿਸਮ ਦੀ, ਇਮਾਨਦਾਰੀ ਵਾਲੀ ਰਾਜਨੀਤੀ ਆ ਰਹੀ ਹੈ। ਅਸੀਂ ਪੰਜਾਬ ਦੇ ਲੋਕਾਂ ਦੇ ਨਾਲ ਇਹ ਵਾਅਦਾ ਕੀਤਾ ਹੈ ਕਿ ਅਸੀਂ ਇਮਾਨਦਾਰ

ਰਹਾਂਗੇ, ਸਾਡੀ ਪਾਰਟੀ ਇਮਾਨਦਾਰ ਹੈ। ਪੰਜਾਬ ਦੇ ਸਾਰੇ ਲੋਕਾਂ ਨੂੰ ਲੀਡਰ ਆਫ਼ ਦਿ ਹਾਊਸ ਨੇ ਪਹਿਲੇ ਦਿਨ ਹੀ ਜੋ ਸੰਦੇਸ਼ ਦਿੱਤਾ ਹੈ, ਉਸ ਨੂੰ ਲੋਕਾਂ ਨੇ ਬੜੀ ਵੱਡੀ ਪੱਧਰ ਤੇ ਸਰਾਹਿਆ ਹੈ। ਜੋ ਅਗਲਾ ਸੰਦੇਸ਼ ਪੰਜਾਬ ਵਿੱਚ 25,000 ਨੌਕਰੀਆਂ ਦੇਣ ਬਾਰੇ ਦਿੱਤਾ ਹੈ ਜਾਂ ਤੁਸੀਂ ਜੋ ਹੋਰ ਸੰਦੇਸ਼ ਦੇ ਰਹੇ ਹੋ, ਉਨ੍ਹਾਂ ਦਾ throughout world ਬਹੁਤ ਅੱਛਾ ਸੰਦੇਸ਼ ਗਿਆ ਹੈ। ਸੋ, ਮੈਂ ਆਸ ਕਰਦਾ ਹਾਂ ਕਿ ਪੰਜਾਬ ਦੇ ਜ਼ਜ਼ਬਾਤ, ਪੰਜਾਬ ਦੇ ਨੌਜਵਾਨਾਂ ਦੇ ਜ਼ਜ਼ਬਾਤ ਅਤੇ ਪੰਜਾਬ ਦੇ ਸਮੁੱਚੇ ਅਵਾਮ ਦੇ ਜ਼ਜ਼ਬਾਤਾਂ ਦੀ ਤਰਜਮਾਨੀ ਕਰਦੇ ਹੋਏ ਅਸੀਂ ਇਸ ਹਾਊਸ ਨੂੰ ਇਸ ਤਰੀਕੇ ਨਾਲ ਚਲਾਈਏ, ਜਿਵੇਂ ਪਹਿਲਾਂ ਮਾਨ ਸਾਹਿਬ ਨੇ ਪਹਿਲਾਂ ਦੱਸਿਆ ਹੈ ਕਿ

21.03.2022/11.35/ਹਰਪ੍ਰੀਤ ਸਿੰਘ/ਹਰਜਿੰਦਰ ਸਿੰਘ ਟਿਵਾਣਾ

ਜਿਹੜਾ ਰੰਗਲਾ ਪੰਜਾਬ ਬਣਾਉਣ ਦਾ ਅਸੀਂ ਖੁਆਬ ਲਿਆ ਸੀ, ਉਸ ਖੁਆਬ ਨੂੰ ਅਸੀਂ ਇਸ ਹਾਊਸ ਦੇ ਜ਼ਰੀਏ ਪੂਰਾ ਕਰੀਏ। ਇੱਥੇ ਸਾਡੇ ਬੜੇ ਸਤਿਕਾਰਯੋਗ ਬਾਜਵਾ ਜੀ ਬੈਠੇ ਹਨ, ਸੁੱਖ ਸਰਕਾਰੀਆ ਜੀ ਬੈਠੇ ਹਨ, ਜਦੋਂ ਵੀ ਅਸੀਂ ਇਨ੍ਹਾਂ ਕੋਲ ਜਾਂਦੇ ਹੁੰਦੇ ਸੀ ਤਾਂ ਇਹ ਸਾਨੂੰ ਬੜੇ ਸਤਿਕਾਰ ਨਾਲ ਬਿਠਾ ਕੇ ਸਾਡੇ ਕੰਮ ਕਰਦੇ ਹੁੰਦੇ ਸੀ। ਸੋ, ਮੈਂ ਆਸ ਕਰਦਾ ਹਾਂ ਕਿ ਪੰਜਾਬ ਦੇ ਲੋਕਾਂ ਨੂੰ ਸਾਡੇ ਤੋਂ ਜਿਹੜੀਆਂ ਵੀ ਆਸਾਂ ਹਨ, ਅਸੀਂ ਸਾਰੇ ਰਲ-ਮਿਲ ਕੇ ਉਨ੍ਹਾਂ ਆਸਾਂ ਤੇ ਖਰਾ ਉਤਰੀਏ। ਕੋਈ ਇਹ ਨਾ ਕਹੇ ਕਿ ਇਸ ਨੂੰ ਵਿਧਾਨ ਸਭਾ ਵਿਚ ਕਿਉਂ ਭੇਜਿਆ ਹੈ। ਅਸੀਂ ਪਹਿਲਾਂ ਵੀ ਬਤੌਰ ਵਿਰੋਧੀ ਧਿਰ ਇਕ ਕੰਸਟਰੱਕਟਿਵ ਰੋਲ ਅਦਾ ਕੀਤਾ ਹੈ, ਅਸੀਂ ਹਰ ਮੁੱਦੇ ਤੇ ਬਕਾਇਦਾ ਅੰਕੜੇ ਪੇਸ਼ ਕਰਕੇ ਆਪਣੀ ਗੱਲ ਰੱਖੀ ਹੈ। ਹੁਣ ਵੀ ਆਸ ਕਰਦੇ ਹਾਂ ਕਿ ਸੱਤਾਧਾਰੀ ਅਤੇ ਆਪੋਜੀਸ਼ਨ ਵਾਲੇ ਸਾਰੇ ਹੀ ਮਿਲ ਕੇ ਇਕ ਵਧੀਆ ਹਾਊਸ ਚਲਾਉਣਗੇ। ਜਿਹੜਾ ਸਾਡੇ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਦਾ ਸੁਪਨਾ ਹੈ ਅਸੀਂ ਉਸ ਨੂੰ ਪੂਰਾ ਕਰਾਂਗੇ। ਤੁਹਾਡਾ ਇਕ ਵਾਰ ਫਿਰ ਬਹੁਤ ਬਹੁਤ ਧੰਨਵਾਦ ਅਤੇ ਸਾਡੇ ਲੀਡਰ ਆਫ ਦਿ ਹਾਊਸ ਸਰਦਾਰ ਭਗਵੰਤ ਸਿੰਘ ਮਾਨ ਜੀ ਦਾ ਵੀ ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਡਾਕਟਰ ਇੰਦਰਬੀਰ ਸਿੰਘ ਨਿੱਜਰ (ਅੰਮ੍ਰਿਤਸਰ ਦੱਖਣੀ):** ਸਪੀਕਰ ਸਾਹਿਬ, ਆਪ ਜੀ ਨੂੰ ਬਹੁਤ ਬਹੁਤ ਵਧਾਈ ਹੋਵੇ। ਆਪ ਜੀ ਅੱਜ ਅਨਅਪੋਜ਼ਡ ਚੁਣੇ ਗਏ ਹੋ। ਮੈਂ ਪਹਿਲੀ ਵਾਰ ਇਸ ਪਵਿੱਤਰ ਹਾਊਸ ਦਾ ਮੈਂਬਰ ਬਣਿਆ ਹਾਂ। ਮੈਨੂੰ ਕਦੇ ਇਸ ਸਦਨ ਦੀਆਂ ਗੈਲਰੀਆਂ ਵਿਚ ਵੀ ਬੈਠਣ ਦਾ ਮੌਕਾ ਨਹੀਂ ਮਿਲਿਆ, ਵੀਡੀਓਜ਼ ਵੇਖ ਲੈਂਦਾ ਸੀ। ਮੈਂਬਰ ਸਾਹਿਬ ਜੋ ਗੱਲਾਂ ਦੱਸਦੇ ਹੁੰਦੇ ਸੀ, ਉਹ ਸੁਣ ਲੈਂਦਾ ਸੀ ਪਰ ਅੱਜ ਤੁਹਾਡੇ ਸਾਰਿਆਂ ਵਿਚ ਇੱਥੇ ਬੈਠ ਕੇ ਬੜਾ ਚੰਗਾ ਲੱਗਿਆ। ਬੜੇ ਵੱਡੇ-ਵੱਡੇ ਤੇ ਪੁਰਾਣੇ ਪਾਰਲੀਮੈਂਟੇਰੀਅਨ ਇੱਥੇ

ਬੈਠੇ ਹਨ, ਇਸ ਸਦਨ ਦੇ ਪੁਰਾਣੇ ਮੈਂਬਰ ਬੈਠੇ ਹਨ। ਤੁਹਾਡੇ ਵਿਚ ਬਹਿ ਕੇ ਅੱਜ ਮੈਂ ਬਹੁਤ ਮਾਣ ਮਹਿਸੂਸ ਕਰਦਾ ਹਾਂ। ਸ਼ਾਇਦ ਮੈਂ ਪਹਿਲੀ ਵਾਰ ਚੁਣੇ ਗਏ ਸਾਰੇ ਮੈਂਬਰ ਸਾਹਿਬਾਨ ਵੱਲੋਂ ਬੋਲ ਰਿਹਾ ਹਾਂ। ਸਾਡੇ ਕਈ ਮੰਤਰੀ ਸਾਹਿਬਾਨ ਵੀ ਅਜਿਹੇ ਹਨ, ਜੋ ਪਹਿਲੀ ਵਾਰ ਮੈਂਬਰ ਚੁਣੇ ਗਏ ਹਨ। ਮੈਂ ਤੁਹਾਨੂੰ ਵੀ ਬੇਨਤੀ ਕਰਾਂਗਾ ਕਿ ਜਿਹੜੇ ਮੇਰੇ ਵਰਗੇ ਪਹਿਲੀ ਵਾਰ ਚੁਣੇ ਗਏ ਹਨ, ਉਨ੍ਹਾਂ ਨੂੰ ਬੋਲਣ ਦਾ ਜ਼ਰੂਰ ਮੌਕਾ ਦਿੱਤਾ ਜਾਵੇ। ਬਾਕੀ ਸਾਡੇ ਦਿਲ ਵਿਚ ਵੀ ਇਹ ਗੱਲ ਹੈ ਕਿ ਸਦਨ ਲੰਬੇ ਸਮੇਂ ਲਈ ਚੱਲਣਾ ਚਾਹੀਦਾ ਹੈ। ਹਰ ਮੁੱਦਾ ਡਿਸਕਸ ਹੋਣਾ ਚਾਹੀਦਾ ਹੈ। ਪੰਜਾਬ ਦੇ ਲੋਕਾਂ ਨੇ ਇਹ ਫਤਵਾ ਕੇਵਲ ਆਮ ਆਦਮੀ ਪਾਰਟੀ ਵਾਸਤੇ ਨਹੀਂ ਦਿੱਤਾ, ਸਗੋਂ ਇਹ ਸਾਰੀਆਂ ਪਾਰਟੀਆਂ ਵਾਸਤੇ ਹੈ। ਸਾਰੀਆਂ ਪਾਰਟੀਆਂ ਨੇ ਇਸ ਤੇ ਮੰਥਨ ਕਰਨਾ ਹੈ। ਅਸੀਂ ਇਹ ਮੰਥਨ ਕਰਨਾ ਹੈ ਕਿ ਸਾਨੂੰ ਕਿਹੜੀਆਂ ਆਸਾਂ ਨਾਲ ਲੋਕਾਂ ਨੇ ਇਹ ਮਾਣ ਦਿੱਤਾ ਹੈ ਅਤੇ ਉਨ੍ਹਾਂ ਆਸਾਂ ਤੇ ਅਸੀਂ ਖਰਾ ਕਿਵੇਂ ਉਤਰਨਾ ਹੈ। ਬਾਕੀਆਂ ਪਾਰਟੀਆਂ ਨੇ ਇਹ ਮੰਥਨ ਕਰਨਾ ਹੈ ਕਿ ਐਨੇ ਥੋੜ੍ਹੇ ਸਮੇਂ ਵਿਚ ਲੋਕ ਇਨ੍ਹਾਂ ਦੇ ਐਨੇ ਵਿਰੁੱਧ ਕਿਉਂ ਹੋ ਗਏ? ਮੈਨੂੰ ਪੂਰਾ ਯਕੀਨ ਹੈ ਕਿ ਇਸ ਸਾਰੇ ਸਿਲਸਿਲੇ ਵਿਚ ਪੰਜਾਬ ਅਤੇ ਪੰਜਾਬੀਅਤ ਵੱਧੇਗੀ ਅਤੇ ਫੁੱਲੇਗੀ। ਇਸ ਵਿਚ ਸਭ ਨੂੰ ਖੁਸ਼ੀ ਹੋਵੇਗੀ। ਸਾਨੂੰ ਆਪਣੇ ਛੋਟੇ ਛੋਟੇ ਨਿੱਜੀ ਹਿੱਤਾਂ ਲਈ ਨਹੀਂ ਬਲਕਿ ਪੰਜਾਬ ਵਾਸਤੇ ਕੰਮ ਕਰਨਾ ਚਾਹੀਦਾ ਹੈ। ਸੋ, ਇਹੀ ਮੇਰੀਆਂ ਬੇਨਤੀਆਂ ਹਨ। ਮੈਂ ਇਕ ਵਾਰ ਫਿਰ ਸਾਡੇ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਜੀ ਮਾਨ ਨੂੰ ਮੁਬਾਰਕਬਾਦ ਦਿੰਦਾ ਹਾਂ। ਉਨ੍ਹਾਂ ਨੇ ਸਾਨੂੰ ਅਤੇ ਪੰਜਾਬ ਨੂੰ ਬੜਾ ਸੋਹਣਾ ਲੀਡ ਕੀਤਾ ਹੈ ਅਤੇ ਪੰਜਾਬ ਵਿਚ ਸਾਡੀ ਸਰਕਾਰ ਬਣੀ ਹੈ। ਸੋ, ਸਪੀਕਰ ਸਾਹਿਬ, ਤੁਹਾਨੂੰ ਵੀ ਬਹੁਤ ਬਹੁਤ ਮੁਬਾਰਕਬਾਦ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਧੰਨਵਾਦ ਜੀ।

**ਡਾਕਟਰ ਰਾਜ ਕੁਮਾਰ (ਚੱਬੇਵਾਲ, ਐਸ.ਸੀ.):** ਮਾਨਯੋਗ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਤੁਹਾਨੂੰ ਬਹੁਤ ਬਹੁਤ ਮੁਬਾਰਕਬਾਦ ਦਿੰਦਾ ਹਾਂ। ਜਦੋਂ ਤੁਸੀਂ ਵਿਰੋਧੀ ਧਿਰ ਦੇ ਬੈਂਚਿਜ਼ ਤੇ ਬੈਠਦੇ ਸੀ, ਉਦੋਂ ਵੀ ਅਸੀਂ ਤੁਹਾਨੂੰ ਸੰਧਵਾਂ ਸਾਹਿਬ ਹੀ ਕਹਿੰਦੇ ਹੁੰਦੇ ਸੀ। ਅੱਜ ਤੁਸੀਂ ਸਾਡੇ ਸਪੀਕਰ ਸਾਹਿਬ ਹੋ ਗਏ ਹੋ। ਇਹ ਬਹੁਤ ਖੁਸ਼ੀ ਦੀ ਗੱਲ ਹੈ। ਵਾਹਿਗੁਰੂ ਜੀ ਦਾ ਸ਼ੁਕਰਾਨਾ ਹੈ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਤੁਹਾਡੇ ਉਨ੍ਹਾਂ ਯੋਧਿਆਂ ਨੂੰ ਵੀ ਵਧਾਈ ਦੇਣਾ ਚਾਹੁੰਦਾ ਹਾਂ ਜਿਨ੍ਹਾਂ ਨੇ ਵਿਰੋਧੀ ਧਿਰ ਦੇ ਬੈਂਚਿਜ਼ ਤੇ ਬੈਠ ਕੇ ਲੜਾਈ ਲੜੀ। ਖਾਸ ਤੌਰ ਤੇ ਪ੍ਰੋਫੈਸਰ ਬਲਜਿੰਦਰ ਕੌਰ ਜੀ, ਮੇਰੇ ਛੋਟੇ ਵੀਰ ਅਮਨ ਅਰੋੜਾ ਜੀ, ਭੈਣ ਮਾਣੂਕੇ ਜੀ ਬੈਠੇ ਹਨ, ਹੋਰ ਵੀ ਸਾਰੇ ਬੈਠੇ ਹਨ। ਇਨ੍ਹਾਂ ਨੇ ਪੰਜ ਸਾਲ ਵਿਰੋਧੀ ਧਿਰ ਵੱਜੋਂ ਲੜਾਈ ਲੜ ਕੇ ਜਿਹੜੇ ਲੋਕ ਪੱਖੀ ਮੁੱਦੇ ਚੁੱਕੇ ਸਨ, ਉਨ੍ਹਾਂ ਕਰਕੇ ਆਮ ਆਦਮੀ ਪਾਰਟੀ ਨੇ ਇਤਿਹਾਸਕ ਜਿੱਤ ਪ੍ਰਾਪਤ ਕੀਤੀ ਹੈ। ਇਸ ਲਈ ਇਹ ਯੋਧੇ ਵੀ ਵਧਾਈ ਦੇ ਪਾਤਰ ਹਨ ਕਿਉਂਕਿ ਉਸ ਸਮੇਂ ਕਿਸੇ ਨੇ ਸੋਚਿਆ ਹੀ ਨਹੀਂ ਸੀ ਕਿ ਇਹ 20 ਤੋਂ 92 ਕਦੋਂ ਹੋ

ਜਾਣਗੇ। ਉਸ ਸਮੇਂ ਅਸੀਂ ਸਾਹਮਣੇ ਬੈਠੇ ਹੁੰਦੇ ਸੀ ਅਤੇ ਇਹ ਇੱਧਰ ਬੈਠੇ ਹੁੰਦੇ ਸੀ। ਉਦੋਂ ਵੀ ਇਨ੍ਹਾਂ ਦੇ ਚਿਹਰਿਆਂ ਤੇ ਰੌਣਕਾਂ ਬਰਕਰਾਰ ਰਹਿੰਦੀਆਂ ਸਨ। ਸਾਡੇ ਤੋਂ ਕੁਝ ਗਲਤੀਆਂ ਜ਼ਰੂਰ ਹੋਈਆਂ ਹੋਣਗੀਆਂ,

**ਅ.ਕ/ਬ.ਸ/11.40/21.3.2022**

ਅਸੀਂ ਜ਼ਰੂਰ ਗਲਤੀਆਂ ਕੀਤੀਆਂ ਹੋਣਗੀਆਂ ਅਤੇ ਅਸੀਂ ਉਨ੍ਹਾਂ ਗਲਤੀਆਂ ਦਾ ਜ਼ਰੂਰ ਮੰਥਨ ਕਰਾਂਗੇ। ਸਪੀਕਰ ਸਾਹਿਬ, ਮੈਂ ਤੁਹਾਡੇ ਮਾਧਿਅਮ ਰਾਹੀਂ ਸਰਦਾਰ ਭਗਵੰਤ ਸਿੰਘ ਮਾਨ ਜੀ ਨੂੰ ਵਧਾਈ ਦੇਣਾ ਚਾਹੁੰਦਾ ਹਾਂ, ਜਿਨ੍ਹਾਂ ਨੇ ਬੜੀ ਖੂਬਸੂਰਤੀ ਦੇ ਨਾਲ ਇਹ ਲੜਾਈ ਲੜੀ ਹੈ। ਜਦੋਂ ਆਮ ਆਦਮੀ ਪਾਰਟੀ ਦੇ ਚਾਰ ਐਮ.ਪੀ. ਜਿੱਤੇ ਸਨ, ਉਦੋਂ ਵੀ ਮਾਨ ਸਾਹਿਬ ਉਨ੍ਹਾਂ ਵਿੱਚੋਂ ਇੱਕ ਸਨ। ਜਦੋਂ ਤੁਹਾਡਾ ਇੱਕ ਐਮ.ਪੀ. ਜਿੱਤਿਆ ਸੀ ਤਾਂ ਉਸ ਸਮੇਂ ਵੀ ਸਰਦਾਰ ਮਾਨ ਸਾਹਿਬ ਇਕੱਲੇ ਇੱਕ ਸਨ। ਸੋ ਅੱਜ ਉਨ੍ਹਾਂ ਦੀ ਸੋਚ ਤੇ ਪੰਜਾਬੀਆਂ ਨੇ ਮੋਹਰ ਲਗਾਈ ਹੈ। (ਟਰੈਜ਼ਰੀ ਬੈਚਿਜ਼ ਵੱਲੋਂ ਥੰਪਿੰਗ) ਮੈਂ ਸਰਦਾਰ ਭਗਵੰਤ ਸਿੰਘ ਮਾਨ ਜੀ ਨੂੰ ਬਹੁਤ ਬਹੁਤ ਵਧਾਈ ਦੇਣਾ ਚਾਹੁੰਦਾ ਹਾਂ ਅਤੇ ਤੁਹਾਡੀ ਨਵੀਂ ਕੈਬਨਿਟ ਨੂੰ ਵੀ ਬਹੁਤ ਬਹੁਤ ਮੁਬਾਰਕਬਾਦ ਦਿੰਦਾ ਹਾਂ। ਪੰਜਾਬ ਨੂੰ ਬਹੁਤ ਆਸ਼ਾਵਾਂ ਹਨ। ਮੈਂ ਆਪ ਜੀ ਨੂੰ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਬੈਂਚਿਜ਼ (ਆਪੋਜੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਤੇ ਬੈਠ ਕੇ ਜਦੋਂ ਬਹੁਤ ਵੱਡੇ ਵੱਡੇ issues raise ਕੀਤੇ ਗਏ ਸਨ, ਜਿਹੜੇ ਮੁੱਦੇ ਚੁੱਕੇ ਗਏ ਸਨ, ਅੱਜ ਮੈਨੂੰ ਪੂਰੀ ਆਸ ਹੈ ਕਿ ਜਿਸ ਤਰਤੀਬ ਦੇ ਨਾਲ ਉਹ ਮੁੱਦੇ ਚੁੱਕੇ ਗਏ ਸਨ, ਉਸੇ ਤਰਤੀਬ ਦੇ ਨਾਲ ਉਨ੍ਹਾਂ ਦਾ ਹੱਲ ਕੀਤਾ ਜਾਵੇਗਾ। ਮੈਨੂੰ ਪੂਰੀ ਉਮੀਂਦ ਹੈ ਕਿ ਆਪੋਜ਼ੀਸ਼ਨ ਦੀ ਆਵਾਜ਼ ਜਿਹੜੀ ਤੁਸੀਂ ਪਿਛਲੇ ਸਮੇਂ ਦੌਰਾਨ ਚੁੱਕੀ ਸੀ, ਅੱਜ ਉਸ ਆਵਾਜ਼ ਦਾ ਹੱਲ ਇਸ ਸਰਕਾਰ ਵਿੱਚ ਹੁੰਦੇ ਹੋਏ ਕੱਢੋਗੇ ਅਤੇ ਪੰਜਾਬ ਨੂੰ ਬਿਹਤਰੀ ਵੱਲ ਲੈ ਕੇ ਜਾਵੋਗੇ। ਬਾਕੀ ਅਸੀਂ ਤੁਹਾਨੂੰ ਐਸ਼ਿਓਰ ਕਰਦੇ ਹਾਂ ਕਿ ਅਸੀਂ ਹਮੇਸ਼ਾ constructive opposition ਦੀ ਭੂਮਿਕਾ ਦੇ ਵਿੱਚ ਰਹਾਂਗੇ। ਅਸੀਂ ਸਾਰਿਆਂ ਨੇ ਪੰਜਾਬ ਦੀ ਲੜਾਈ ਲੜਨੀ ਹੈ ਅਤੇ ਬਿਹਤਰ ਤਰੀਕੇ ਦੇ ਨਾਲ ਇਹ ਲੜਾਈ ਲੜਾਂਗੇ। ਤੁਹਾਡਾ ਬਹੁਤ ਬਹੁਤ ਧੰਨਵਾਦ। ਜੈ ਹਿੰਦ, ਜੈ ਭੀਮ।

**ਸਰਦਾਰ ਮਨਜੀਤ ਸਿੰਘ (ਨਿਹਾਲ ਸਿੰਘ ਵਾਲਾ, ਐਸ.ਸੀ.):** ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਜੀ। ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤੁਹਾਨੂੰ ਬਹੁਤ ਬਹੁਤ ਮੁਬਾਰਕਾਂ ਕਿ ਤੁਸੀਂ ਸਰਬਸੰਮਤੀ ਦੇ ਨਾਲ ਚੁਣੇ ਗਏ ਹੋ। ਇਸ ਦੇ ਨਾਲ ਹੀ ਮੈਂ ਬਹੁਤ ਹੀ ਸਤਿਕਾਰਯੋਗ ਸ਼੍ਰੀ ਭਗਵੰਤ ਮਾਨ ਜੀ ਨੂੰ ਬਹੁਤ ਬਹੁਤ ਮੁਬਾਰਕਬਾਦ ਦਿੰਦਾ ਹਾਂ, ਜਿਨ੍ਹਾਂ ਨੇ ਬਹੁਤ ਵੱਡੀ ਲੀਡ ਲੈ ਕੇ ਸਾਡੇ ਐਮ.ਐਲ.ਏਜ਼ ਨੂੰ ਜਿਤਾ ਕੇ ਇੱਥੇ ਲਿਆਂਦਾ ਹੈ।

ਸਪੀਕਰ ਸਾਹਿਬ, ਪਿਛਲੇ ਸਮੇਂ ਦੌਰਾਨ ਵਿੱਚ ਅਸੀਂ ਆਪੋਜ਼ੀਸ਼ਨ ਦੇ ਵਿੱਚ ਬੈਠਦੇ ਸੀ, ਅਸੀਂ ਵੇਖਿਆ ਹੈ ਕਿ ਕਿੰਨੀ ਗੜਬੜ ਹੁੰਦੀ ਸੀ ਪਰ ਹੁਣ ਉਹ ਚਿਹਰੇ ਇੱਥੇ ਮੌਜੂਦ ਨਹੀਂ ਹਨ। ਜਿਹੜੇ ਚਿਹਰੇ ਆਲੇ-ਦੁਆਲੇ ਬੈਠੇ ਹੁੰਦੇ ਸਨ ਉਹ ਵੀ ਅੱਜ ਇੱਥੇ ਮੌਜੂਦ ਨਹੀਂ ਹਨ। ਉਦੋਂ ਗਾਲੀ-ਗਲੋਚ ਤੱਕ ਦਾ ਮਾਹੌਲ ਬਣ ਜਾਂਦਾ ਸੀ। ਅੱਜ ਮੈਂ ਵੇਖ ਰਿਹਾ ਹਾਂ ਕਿ ਕਿੰਨੀ ਵਧੀਆ ਗੱਲਾਂ ਹੋ ਰਹੀਆਂ ਹਨ। ਸਪੀਕਰ ਸਾਹਿਬ, ਮੈਨੂੰ ਉਮੀਦ ਹੈ ਕਿ ਸ਼੍ਰੀ ਭਗਵੰਤ ਮਾਨ ਜੀ ਅਤੇ ਤੁਹਾਡੀ ਅਗਵਾਈ ਦੇ ਵਿੱਚ ਜਿਸ ਤਰ੍ਹਾਂ ਦਾ ਹੁਣ ਮਾਹੌਲ ਬਣਿਆ ਹੈ ਉਸੇ ਤਰ੍ਹਾਂ ਦਾ ਹੀ ਮਾਹੌਲ ਅਗਲੇ ਪੰਜ ਸਾਲਾਂ ਤੱਕ ਬਣਿਆ ਰਹੇਗਾ। ਮੈਂ ਕਾਮਨਾ ਕਰਦਾ ਹਾਂ ਕਿ ਅਸੀਂ ਦਿਨ ਦੁੱਗਣੀ ਅਤੇ ਰਾਤ ਚੌਗੁਣੀ ਤਰੱਕੀ ਕਰੀਏ।

**ਸਰਦਾਰ ਤਰੁਨਪ੍ਰੀਤ ਸਿੰਘ ਸੌਂਦ (ਖੰਨਾ) :** ਪਰਮ ਸਤਿਕਾਰਯੋਗ ਸਰਦਾਰ ਕੁਲਤਾਰ ਸਿੰਘ ਸੰਧਵਾਂ ਸਾਹਿਬ ਜੀ, ਤੁਹਾਨੂੰ ਬਹੁਤ ਬਹੁਤ ਮੁਬਾਰਕਬਾਦ ਕਿ ਤੁਸੀਂ ਸਰਬਸੰਮਤੀ ਦੇ ਨਾਲ ਇਸ ਪਾਵਨ ਪਵਿੱਤਰ ਤੇ ਮੁਕੱਦਸ ਵਿਧਾਨ ਸਭਾ ਦੇ ਸਪੀਕਰ ਵਜੋਂ ਅੱਜ ਸੁਸ਼ੋਭਿਤ ਹੋਏ ਹੋ। ਮੈਂ ਦਿਲ ਦੀਆਂ ਗਹਿਰਾਈਆਂ ਤੋਂ ਤੁਹਾਨੂੰ ਮੁਬਾਰਕਬਾਦ ਦਿੰਦਾ ਹਾਂ। ਪੰਜਾਬੀਆਂ ਦੀ ਆਨ-ਬਾਨ-ਸ਼ਾਨ ਸਰਦਾਰ ਭਗਵੰਤ ਸਿੰਘ ਜੀ ਮਾਨ ਸਾਹਿਬ ਨੂੰ ਵੀ ਮੈਂ ਦਿਲ ਦੀਆਂ ਗਹਿਰਾਈਆਂ ਨਾਲ ਮੁਬਾਰਬਾਦ ਦਿੰਦਾ ਹਾਂ। ਤੁਹਾਡੀ kind guidance ਦੇ ਅੰਡਰ ਸਾਨੂੰ ਸਾਰੇ ਨਵੇਂ ਚੁਣੇ ਗਏ ਐਮ.ਐਲ.ਏ ਸਾਹਿਬਾਨ ਨੂੰ ਕੰਮ ਕਰਨ ਦਾ ਅਤੇ ਆਪਣੇ ਹਲਕੇ ਦੀ ਸੇਵਾ ਕਰਨ ਦਾ ਮੌਕਾ ਮਿਲੇਗਾ। ਇਸ ਗੱਲ ਤੇ ਸਾਨੂੰ ਬੜਾ ਮਾਣ ਮਹਿਸੂਸ ਹੋ ਰਿਹਾ ਹੈ। ਮੈਂ ਅੱਜ ਪਹਿਲੀ ਵਾਰ ਵਿਧਾਨ ਸਭਾ ਦੇ ਵਿੱਚ ਬੋਲ ਰਿਹਾ ਹੈ। ਸਪੀਕਰ ਸਾਹਿਬ, ਜਿਹੜਾ ਪੰਜਾਬ ਦਾ ਇੱਕ ਸਾਂਝਾ ਮੁੱਦਾ ਹੈ, ਤੁਸੀਂ ਵੀ ਪੰਜਾਬ ਸਕੂਲ ਐਜੂਕੇਸ਼ਨ ਦੇ ਬਾਹਰ....

**ਮਾਨਯੋਗ ਸਪੀਕਰ:** ਸੌਂਦ ਸਾਹਿਬ, ਆਪਾਂ ਇਹ ਮੁੱਦੇ ਬਾਅਦ ਵਿੱਚ ਡਿਸਕਸ ਜ਼ਰੂਰ ਕਰਨੇ ਹਨ ਕਿਉਂਕਿ ਇਹ ਹਾਊਸ ਮੁੱਦਿਆਂ ਵਾਸਤੇ ਹੀ ਹੈ।

**ਸਰਦਾਰ ਤਰੁਨਪ੍ਰੀਤ ਸਿੰਘ ਸੌਂਦ:** ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਪਰ ਮੈਂ ਇਸ ਸਬੰਧ ਵਿੱਚ ਇੱਕ memorandum ਤੁਹਾਡੇ ਤੱਕ ਪਹੁੰਚਦਾ ਕਰ ਰਿਹਾ ਹਾਂ। ਬਹੁਤ ਬਹੁਤ ਧੰਨਵਾਦ ਜੀ।

11.45 / 21.03.2022 ਤਰਲੋਚਨ ਸਿੰਘ/ਬਰਿੰਦਰਾ ਸਿੰਘ

**ਮਾਨਯੋਗ ਸਪੀਕਰ** : ਮਾਨਯੋਗ ਮੰਤਰੀ ਜੀ, ਸਰਦਾਰ ਗੁਰਮੀਤ ਸਿੰਘ ਮੀਤ ਹੇਹਰ।

**ਕੈਬਨਿਟ ਮੰਤਰੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ)** : ਧੰਨਵਾਦ ਸਪੀਕਰ ਸਾਹਿਬ। ਸਪੀਕਰ ਸਾਹਿਬ, ਮੈਂ ਸਭ ਤੋਂ ਪਹਿਲਾਂ ਤੁਹਾਨੂੰ ਬਹੁਤ ਮੁਬਾਰਕਬਾਦ ਦਿੰਦਾ ਹਾਂ। ਸਾਡੇ ਮਾਨਯੋਗ ਮੁੱਖ ਮੰਤਰੀ ਸਰਦਾਰ ਭਗਵੰਤ ਸਿੰਘ ਮਾਨ ਜੀ ਨੂੰ ਵੀ ਮੁਬਾਰਕਬਾਦ, ਜਿਨ੍ਹਾਂ ਦੀ ਅਗਵਾਈ ਵਿੱਚ ਇੱਕ ਇਤਿਹਾਸਕ ਮੈਂਡੇਟ ਲੋਕਾਂ ਨੇ ਆਮ ਆਦਮੀ ਪਾਰਟੀ ਨੂੰ ਦਿੱਤਾ ਹੈ। ਇਕੱਲਾ ਇਤਿਹਾਸਕ ਮੈਂਡੇਟ ਹੀ ਨਹੀਂ, ਭਗਵੰਤ ਮਾਨ ਜੀ ਨੇ ਮੁੱਖ ਮੰਤਰੀ ਬਣਨ ਤੋਂ ਬਾਅਦ ਜਿਸ ਤਰ੍ਹਾਂ ਦੇ ਫ਼ੈਸਲੇ ਲਏ ਹਨ, ਉਹ ਵੀ ਇਤਿਹਾਸਕ ਹਨ। ਨਹੀਂ ਤਾਂ ਆਮ ਤੌਰ ਤੇ ਰਵਾਇਤ ਹੀ ਚੱਲ ਪਈ ਸੀ ਕਿ ਜਦੋਂ ਵੋਟਾਂ ਨੂੰ 4-5 ਮਹੀਨੇ ਰਹਿ ਜਾਂਦੇ ਸਨ, ਉਦੋਂ ਨੌਕਰੀਆਂ ਕੱਢੀਆਂ ਜਾਂਦੀਆਂ ਸਨ, ਉਦੋਂ ਹੀ ਵੱਡੇ ਫ਼ੈਸਲੇ ਲਏ ਜਾਂਦੇ ਸਨ। ਮੁੱਖ ਮੰਤਰੀ ਜੀ ਪਹਿਲੇ ਦਿਨ ਤੋਂ ਹੀ ਵੱਡੇ ਫ਼ੈਸਲੇ ਲੈ ਰਹੇ ਹਨ। ਅੱਜ ਪੰਜਾਬ ਇਸ ਨੂੰ ਵੀ ਦੇਖ ਰਿਹਾ ਹੈ। ਆਉਣ ਵਾਲੇ ਪੰਜ ਸਾਲ ਦੇ ਸਮੇਂ ਵਿੱਚ ਅਸੀਂ ਕੀ ਕਰਨਾ ਹੈ, ਉਸ ਨੂੰ ਵੀ ਪੰਜਾਬ ਦੇ ਲੋਕਾਂ ਨੇ ਦੇਖਣਾ ਹੈ।

ਸਪੀਕਰ ਸਾਹਿਬ, ਪਿਛਲੀ ਵਾਰੀ ਸਾਡੇ ਜਿੰਨੇ ਵੀ ਮੈਂਬਰ ਪਹਿਲੀ ਵਾਰੀ ਚੁਣ ਕੇ ਇਸ ਸਦਨ ਵਿੱਚ ਆਏ ਸੀ, ਮੈਨੂੰ ਯਾਦ ਹੈ ਕਿ ਉਸ ਤੋਂ ਪਹਿਲਾਂ ਇਹ ਵੀ ਪਤਾ ਨਹੀਂ ਸੀ ਕਿ ਵਿਧਾਨ ਸਭਾ ਕਿੱਥੇ ਹੈ, ਕਿੱਥੋਂ ਐਂਟਰੀ ਹੈ, ਕਿੱਥੋਂ ਪੌੜੀਆਂ ਚੜ੍ਹਦੀਆਂ ਹਨ। ਅੱਜ ਵੀ ਸਾਡੇ ਬਹੁਤ ਸਾਰੇ ਮੈਂਬਰ ਅਜਿਹੇ ਹਨ ਜਿਨ੍ਹਾਂ ਨੇ ਗੈਸਟ ਗੈਲਰੀ ਵਿੱਚੋਂ ਬੈਠ ਕੇ ਵੀ ਕਦੇ ਇਹ ਸਦਨ ਨਹੀਂ ਦੇਖਿਆ ਹੋਣਾ। ਉਹ ਵੀ ਪਹਿਲੀ ਵਾਰੀ ਇਸ ਸਦਨ ਵਿੱਚ ਆਏ ਹਨ। ਅੱਜ ਵੀ ਬੜੇ ਸੀਨੀਅਰ ਮੈਂਬਰ ਇਸ ਸਦਨ ਵਿੱਚ ਮੌਜੂਦ ਹਨ। ਪਹਿਲਾਂ ਇਹ ਇੱਧਰ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਕੁਰਸੀਆਂ ਤੇ ਬੈਠਦੇ ਰਹੇ ਹਨ। ਸਾਹਮਣੇ ਬਾਜਵਾ ਸਾਹਿਬ ਬੈਠੇ ਹਨ। ਇਹ ਚੰਗੀ ਗੱਲ ਕਰਦੇ ਸਨ ਕਿਉਂਕਿ ਅਸੀਂ ਪਿਛਲੀ ਵਾਰੀ ਪਹਿਲੀ ਵਾਰ ਆਏ ਸੀ, ਸਾਨੂੰ ਹਮੇਸ਼ਾ ਐਪਰੀਸ਼ੇਟ ਕਰਦੇ ਸਨ, ਇਨ੍ਹਾਂ ਤੋਂ ਸਾਨੂੰ ਬੜਾ ਕੁਝ ਸਿੱਖਣ ਨੂੰ ਮਿਲਿਆ ਹੈ। ਅਸੀਂ ਸੁਣਦੇ ਹੁੰਦੇ ਸੀ ਕਿ ਇਸ ਹਾਊਸ ਦੀ ਬੜੀ ਮਰਿਆਦਾ ਹੈ, ਬੜੀ ਗਰਿਮਾ ਹੈ ਪਰ ਜਿਵੇਂ ਮਨਜੀਤ ਸਿੰਘ ਬਿਲਾਸਪੁਰ ਸਾਹਿਬ ਨੇ ਵੀ ਕਿਹਾ ਹੈ ਕਿ ਪਿਛਲੀ ਵਾਰੀ ਇੱਥੇ ਗਾਲੀ-ਗਲੋਚ ਵੀ ਹੁੰਦੀ ਦੇਖੀ ਹੈ। ਇੱਥੇ ਨਿੱਜੀ ਟਿੱਪਣੀਆਂ ਵੀ ਕੀਤੀਆਂ ਜਾਂਦੀਆਂ ਸਨ। ਇੱਥੋਂ ਤੱਕ ਕਿ ਹਾਊਸ ਦੀ ਫਲੋਰ ਵਿਚਾਲੇ ਆ ਕੇ ਗਾਲੀ-ਗਲੋਚ ਕੀਤੀ ਗਈ। ਉਨ੍ਹਾਂ ਨੂੰ ਫੜ ਕੇ ਪਿੱਛੇ ਲਿਜਾਉਣਾ ਪੈਂਦਾ ਸੀ ਕਿ ਲੜਨਾ ਨਹੀਂ ਹੈ। ਮਾਰਸ਼ਲ ਵੀ ਬੁਲਾਏ ਜਾਂਦੇ ਰਹੇ ਹਨ। ਮੈਂ ਤਾਂ ਕੇਵਲ ਦੂਜੀ ਵਾਰ ਆਇਆ ਹਾਂ ਪਰ ਇੱਥੇ ਐਸੇ ਮੈਂਬਰ ਵੀ ਹਨ, ਜੋ ਚੌਥੀ ਜਾਂ ਪੰਜਵੀਂ ਵਾਰ ਜਿੱਤ ਕੇ ਆਏ ਹਨ। ਸੋ, ਜਿੰਨੇ ਵੀ ਇੱਥੇ ਮੈਂਬਰ ਆਏ ਹਨ, ਨਾ ਉਨ੍ਹਾਂ ਨੇ ਇੱਥੇ ਸਦਾ ਰਹਿਣਾ ਹੈ, ਨਾ ਅਸੀਂ ਸਦਾ ਲਈ ਰਹਿਣਾ ਹੈ ਪਰੰਤੂ ਇਹ ਹਾਊਸ ਸਦਾ ਰਹੇਗਾ। ਅੱਜ ਜਿਹੜੇ ਪਹਿਲੀ ਵਾਰ ਇੱਥੇ ਆਏ ਹਨ, ਉਨ੍ਹਾਂ ਨੇ ਤੁਹਾਡੇ ਵਰਗੇ ਸੀਨੀਅਰ ਮੈਂਬਰਾਂ ਤੋਂ ਸਿੱਖ ਕੇ ਜਾਣਾ ਹੈ ਕਿ ਕਿਸ ਤਰ੍ਹਾਂ ਆਉਣ ਵਾਲੇ ਸਮੇਂ ਵਿੱਚ ਇਸ ਹਾਊਸ ਦੀ ਮਰਿਆਦਾ ਅਤੇ ਗਰਿਮਾ ਨੂੰ ਕਾਇਮ

ਰੱਖਣਾ ਹੈ। ਸੋ, ਮੇਰੀ ਸਾਰੇ ਸਤਿਕਾਰਯੋਗ ਸਾਥੀਆਂ ਨੂੰ ਇਹੀ ਬੇਨਤੀ ਹੈ ਅਸੀਂ ਸੁਚੱਜੇ ਢੰਗ ਨਾਲ ਡਿਬੇਟ ਕਰੀਏ। ਤੁਸੀਂ ਆਪੋਜ਼ੀਸ਼ਨ ਵਿੱਚ ਹੋ ਅਤੇ ਇਹ ਤਾਂ ਹੋਣਾ ਹੀ ਹੈ ਕਿ ਤੁਸੀਂ ਕਿਸੇ ਗੱਲ ਤੇ ਵਿਰੋਧ ਵੀ ਕਰਨਾ ਹੈ, ਤੁਸੀਂ ਆਪਣਾ ਵਿਰੋਧ ਵੀ ਰਜਿਸਟਰ ਕਰਵਾਉਣਾ ਹੈ ਪਰ ਇਸ ਵਾਰੀ ਆਪਾਂ ਸੁਚੱਜੇ ਢੰਗ ਨਾਲ ਇਸ ਹਾਊਸ ਨੂੰ ਚਲਾਈਏ। ਜਿਸ ਤਰ੍ਹਾਂ ਮੁੱਖ ਮੰਤਰੀ ਸਾਹਿਬ ਨੇ ਵੀ ਕਿਹਾ ਹੈ ਕਿ ਪੂਰੇ ਹਿੰਦੁਸਤਾਨ ਵਿੱਚ ਇੱਕ ਉਦਾਹਰਨ ਬਣੇ ਤਾਂ ਕਿ ਜਿਹੜੀਆਂ ਸਾਡੀਆਂ ਅਗਲੀਆਂ ਪੀੜ੍ਹੀਆਂ ਇੱਥੇ ਬੈਠਣਗੀਆਂ ਉਹ ਇਸ ਤੋਂ ਸੇਧ ਲੈ ਕੇ ਆਉਣ ਵਾਲੇ ਸਮੇਂ ਵਿੱਚ ਇਸ ਹਾਊਸ ਨੂੰ ਚਲਾ ਸਕਣ।

ਸੋ, ਸਪੀਕਰ ਸਾਹਿਬ, ਮੈਂ ਅਖੀਰ ਤੇ ਦੁਬਾਰਾ ਤੁਹਾਨੂੰ ਮੁਬਾਰਕਬਾਦ ਦਿੰਦਾ ਹਾਂ। ਭਗਵੰਤ ਸਿੰਘ ਮਾਨ ਜੀ ਨੂੰ, ਜਿਨ੍ਹਾਂ ਤੇ ਲੋਕਾਂ ਨੇ ਬਹੁਤ ਵੱਡਾ ਵਿਸ਼ਵਾਸ ਜਤਾਇਆ ਹੈ, ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ ਅਤੇ ਪਰਮਾਤਮਾ ਅੱਗੇ ਅਰਦਾਸ ਕਰਦਾ ਹਾਂ ਕਿ ਜਿੰਨੇ ਸਾਡੇ ਸੱਤਾ ਧਿਰ ਅਤੇ ਆਪੋਜ਼ੀਸ਼ਨ ਦੇ ਮੈਂਬਰ ਹਨ, ਪਰਮਾਤਮਾ ਸਾਰਿਆਂ ਦੇ ਸਿਰ ਤੇ ਮਿਹਰ ਭਰਿਆ ਹੱਥ ਰੱਖੇ। ਪਰਮਾਤਮਾ ਸੁਮੱਤ ਬਖਸ਼ੇ ਕਿ ਇਮਾਨਦਾਰੀ ਨਾਲ ਪੰਜਾਬ ਦੇ ਤਿੰਨ ਕਰੋੜ ਲੋਕਾਂ ਦੀ ਸੇਵਾ ਕਰ ਸਕੀਏ।

**ਮਾਨਯੋਗ ਸਪੀਕਰ** : ਸ਼ੁਕਰੀਆ ਮੰਤਰੀ ਜੀ। ਹੁਣ ਬੀਬਾ ਇੰਦਰਜੀਤ ਕੌਰ ਮਾਨ ਜੀ ਬੋਲਣਗੇ।

**ਸ਼੍ਰੀਮਤੀ ਇੰਦਰਜੀਤ ਕੌਰ ਮਾਨ (ਨਕੋਦਰ)** : ਮਾਨਯੋਗ ਸਪੀਕਰ, ਸਭ ਤੋਂ ਪਹਿਲਾਂ ਤੁਹਾਨੂੰ ਸਰਬਸੰਮਤੀ ਨਾਲ ਚੁਣੇ ਜਾਣ ਤੇ ਬਹੁਤ-ਬਹੁਤ ਮੁਬਾਰਕਾਂ। ਸਾਡੇ ਸਤਿਕਾਰਯੋਗ ਮੁੱਖ ਮੰਤਰੀ ਜੀ ਨੂੰ ਵੀ ਬਹੁਤ ਬਹੁਤ ਮੁਬਾਰਕਾਂ। ਬਹੁਤ ਮੁਬਾਰਕਾਂ ਨਵੇਂ ਚੁਣੇ ਗਏ ਮੰਤਰੀ ਸਾਹਿਬਾਨਾਂ ਨੂੰ। ਨਵੇਂ ਚੁਣੇ ਗਏ ਆਮ ਆਦਮੀ ਪਾਰਟੀ ਅਤੇ ਆਪੋਜ਼ੀਸ਼ਨ ਦੇ ਵਿਧਾਇਕਾਂ ਨੂੰ ਵੀ ਬਹੁਤ ਬਹੁਤ ਮੁਬਾਰਕਾਂ। ਅੱਜ ਸਾਨੂੰ ਇਹ ਬਹੁਤ ਇਤਿਹਾਸਕ ਮੌਕਾ ਮਿਲਿਆ ਹੈ। ਰਵਾਇਤੀ ਪਾਰਟੀਆਂ ਨੇ ਜਿਨ੍ਹਾਂ ਲੋਕਾਂ ਨੂੰ ਛੁੱਟੜ ਸਮਝ ਕੇ ਰੋਲ਼ ਕੇ ਰੱਖਿਆ ਹੋਇਆ ਸੀ, ਉਸ ਨੂੰ ਅੱਜ ਆਮ ਆਦਮੀ ਪਾਰਟੀ ਨੇ ਮਾਨ-ਸਨਮਾਨ ਦੇ ਕੇ, ਵਿਧਾਇਕ ਬਣਾ ਕੇ ਇਸ ਪਵਿੱਤਰ ਸਦਨ ਵਿੱਚ ਪਹੁੰਚਾਇਆ ਹੈ। ਅੱਜ ਆਮ ਆਦਮੀ ਪਾਰਟੀ ਇਹ ਰਵਾਇਤ ਤੋਰਨੀ ਚਾਹੁੰਦੀ ਹੈ ਕਿ ਹਰ ਇੱਕ ਨੂੰ ਬਰਾਬਰ ਬੋਲਣ ਦਾ ਮੌਕਾ ਮਿਲੇ। 15 ਸਾਲ ਸਰਪੰਚੀ ਕਰਨ ਤੋਂ ਬਾਅਦ ਇੱਕ ਛੋਟੀ ਜਿਹੀ ਗੁਜ਼ਾਰਿਸ਼ ਕਰਨ ਤੇ ਪਹਿਲੀ ਵਾਰੀ ਸਦਨ ਵਿੱਚ ਬੋਲਣ ਦਾ ਮੌਕਾ ਮਿਲੇ, ਇਹ ਇੱਕ ਚੰਗੀ ਸ਼ੁਰੂਆਤ, ਇੱਕ ਚੰਗੀ ਪਿਰਤ ਹੈ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

ਮ/ਰ.ਕ./11.50/21.03.2022

ਇੱਕ ਹੋਰ ਨਵੀਂ ਪਿਰਤ, ਸਦਨ ਦੀ ਕਾਰਵਾਈ ਲਾਈਵ ਹੋਣ ਦੀ ਸ਼ੁਰੂਆਤ ਹੋਈ ਹੈ। ਪੰਜਾਬ ਦੇ ਲੋਕ ਸਾਡੇ ਨਾਲ ਭਾਵਨਾਤਮਕ ਤੌਰ ਤੇ ਜੁੜੇ ਹਨ। ਅਸੀਂ ਆਪਣੀਆਂ ਭਾਵਨਾਵਾਂ ਲੈ ਕੇ ਉਨ੍ਹਾਂ ਦੇ ਦਰ ਤੇ ਗਏ ਸੀ ਔਰ ਉਹ ਸਾਡੇ ਨਾਲ ਭਾਵਨਾਤਮਕ ਤੌਰ ਤੇ ਜੁੜੇ ਹਨ। ਤੁਸੀਂ ਦੇਖਿਓ ਕਿ ਆਉਣ ਵਾਲੇ ਸਮੇਂ ਵਿੱਚ ਪੰਜਾਬ ਦਾ ਹਰ ਬਸ਼ਿੰਦਾ ਲੀਡਰ ਹੋਵੇਗਾ। ਇਹ ਸ਼੍ਰੀ ਭਗਵੰਤ ਮਾਨ ਸਾਹਿਬ ਦੀ ਸੋਚ ਹੈ ਜਿਸ ਸਦਕਾ ਸੰਗਤ ਜਾਂ ਜਨਤਾ ਨੇ ਸਾਨੂੰ ਅਪਣਾ ਕੇ, ਬਹੁਮਤ ਦੇ ਕੇ ਇੱਥੇ ਪਹੁੰਚਾਇਆ ਹੈ। ਸਦਨ ਦੀ ਕਾਰਵਾਈ ਦਾ ਲਾਈਵ ਟੈਲੀਕਾਸਟ ਪੰਜਾਬ ਦੇ ਲੋਕਾਂ ਵਾਸਤੇ ਇੱਕ ਬਹੁਤ ਵੱਡੀ ਰਾਹਤ ਅਤੇ ਬਹੁਤ ਵੱਡਾ ਤੋਹਫਾ ਹੋਵੇਗਾ ਕਿਉਂਕਿ ਉਹ ਸੰਸਦ ਵਿੱਚ ਚਲਦੇ ਹੋਏ ਕੰਮਕਾਰ ਨੂੰ ਦੇਖ ਸਕਣਗੇ, ਉਸ ਦੇ ਨਾਲ ਜੁੜ ਸਕਣਗੇ ਔਰ ਸਾਨੂੰ ਅਗਲੀ ਵਾਰ ਹੋਰ ਵੱਡੀ ਬਹੁਮਤ ਮਿਲੇਗੀ। ਬਹੁਤ-ਬਹੁਤ ਧੰਨਵਾਦ ਜੀ। ਸੀ.ਐਮ. ਸਾਹਿਬ ਦਾ ਵੀ ਧੰਨਵਾਦ ਜਿਨ੍ਹਾਂ ਨੇ ਇਹ ਰਵਾਇਤ ਚਾਲੂ ਕੀਤੀ ਹੈ।

**ਸਰਦਾਰ ਪਰਗਟ ਸਿੰਘ ਪੋਆਰ (ਜਲੰਧਰ ਛਾਉਣੀ):** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਤਾਂ ਅੱਜ ਮੈਂ ਤੁਹਾਨੂੰ ਮੁਬਾਰਕਬਾਦ ਦਿੰਦਾ ਹਾਂ ਔਰ ਮੁਬਾਰਕਬਾਦ ਸਰਦਾਰ ਭਗਵੰਤ ਸਿੰਘ ਮਾਨ ਜੀ ਨੂੰ ਔਰ ਇਨ੍ਹਾਂ ਦੀ ਸਮੁੱਚੀ ਟੀਮ ਨੂੰ ਵੀ ਦਿੰਦਾ ਹਾਂ ਕਿਉਂਕਿ ਜਿੰਨੀ ਕੁ ਗੱਲ ਮੈਨੂੰ ਸਮਝ ਆਉਂਦੀ ਹੈ, ਪਿਛਲੇ ਸਮੇਂ ਵਿੱਚ ਜੋ-ਜੋ ਗਲਤੀਆਂ ਹੋਈਆਂ ਹਨ, ਹੁਣ ਇਹ ਪੁਲੀਟੀਕਲ ਕੁਰੈਕਸ਼ਨ ਹੋਈ ਹੈ। ਪੰਜਾਬੀ ਵੀਹ-ਪੱਚੀ ਜਾਂ ਤੀਹ ਸਾਲ ਬਾਅਦ ਕਦੇ ਨਾ ਕਦੇ ਇਹੋ ਜਿਹੇ ਫੈਸਲੇ ਲੈਂਦੇ ਹਨ। ਹੁਣ ਨਵੀਂ ਟੀਮ ਬਣ ਕੇ ਆਈ ਹੈ, ਇਸ ਲਈ ਹੁਣ ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਅਸੀਂ ਆਪਣੀ ਜ਼ਿੰਮੇਵਾਰੀ ਨਿਭਾਈਏ। ਮਾਨ ਸਾਹਿਬ, ਕੋਈ ਲਾਇਬਿਲਿਟੀ ਨਹੀਂ ਹੈ, ਸਾਰਾ asset ਹੀ ਹੈ। ਅੱਜ ਚੰਗੇ ਮਾਹੌਲ ਵਿੱਚ ਸ਼ੁਰੂਆਤ ਹੋਈ ਹੈ, ਜਿਹੜੇ ਪੰਜਾਬ ਦੇ ਇਸ਼ੂਜ਼ ਹਨ, ਉਨ੍ਹਾਂ ਦਾ ਹੱਲ ਕਰੀਏ ਕਿਉਂਕਿ ਦਿੱਲੀ ਵਿੱਚ ਜੋ ਬਿਊਰੋਕ੍ਰੇਸੀ ਬੈਠੀ ਹੈ ਉਹ ਬਹੁਤ ਬੰਦਿਆਂ ਨੂੰ ਖਰਾਬ ਕਰਦੀ ਹੈ। ਤੁਸੀਂ (ਮੁੱਖ ਮੰਤਰੀ ਵੱਲ ਇਸ਼ਾਰਾ) ਵੀ ਥੋੜ੍ਹਾ ਜਿਹਾ ਧਿਆਨ ਰੱਖਣਾ। ਆਪਾਂ ਇਨ੍ਹਾਂ ਨੂੰ (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਵੀ ਪੂਰੀ ਜ਼ਿੰਮੇਵਾਰੀ ਦੇਣੀ ਹੈ। ਮੈਂ ਪਿਛਲੇ ਦਸ ਕੁ ਸਾਲਾਂ ਵਿੱਚ ਦੇਖਿਆ ਹੈ ਕਿ ਫਾਈਲਾਂ ਹੀ ਇੱਧਰ-ਉੱਧਰ ਘੁੰਮਦੀਆਂ ਰਹਿੰਦੀਆਂ ਸਨ ਤੇ ਇਹ ਮੈਂ ਆਪਣੇ ਚੀਫ ਮਨਿਸਟਰ ਸਾਹਿਬ ਨੂੰ ਕਨਵੇਅ ਵੀ ਕੀਤਾ ਸੀ।

**ਮੁੱਖ ਮੰਤਰੀ (ਬੈਠੇ-ਬੈਠੇ):** ਦਿੱਲੀ ਦੋ ਹਨ ਜੀ, ਇੱਕ ਮੋਦੀ ਜੀ ਵਾਲੀ ਹੈ ਅਤੇ ਇੱਕ ਸਾਡੀ ਆਮ ਆਦਮੀ ਪਾਰਟੀ ਵਾਲੀ ਹੈ। (ਹਾਸਾ)

**ਸਰਦਾਰ ਪਰਗਟ ਸਿੰਘ ਪੋਆਰ:** ਮਾਨ ਸਾਹਿਬ, ਇਹ ਤਾਂ ਹੁਣ ਆਉਣ ਵਾਲਾ ਸਮਾਂ ਹੀ ਦੱਸੇਗਾ। ਮੈਂ ਤਾਂ ਇਸ ਕਰਕੇ ਕਹਿੰਦਾ ਹਾਂ ਕਿਉਂਕਿ ਆਪਾਂ ਉਸ commotion ਵਿੱਚੋਂ ਨਿਕਲੇ ਹਾਂ ਜਿੱਥੇ ਆਪਾਂ ਕਿਤੇ ਨਾ ਕਿਤੇ ਦੇਸ਼ ਦੇ ਝੰਡਿਆਂ ਨੂੰ ਉਨ੍ਹਾਂ ਬੁਲੰਦੀਆਂ ਤੱਕ ਪਹੁੰਚਾਉਣ ਦੀ ਸੋਚ ਰੱਖੀ ਹੈ, ਸਪਿਰਿਟ ਰੱਖੀ ਹੈ। ਮੈਂ ਉਸ ਸਪਿਰਿਟ ਦੀ ਗੱਲ ਕਰਦਾ ਹਾਂ। ਆਪਾਂ ਸਾਰੇ ਜਣੇ ਰਲ ਕੇ ਜਿਹੜੇ-ਜਿਹੜੇ ਪੰਜਾਬ ਦੇ ਇਸ਼ੂਜ਼ ਹਨ ਉਨ੍ਹਾਂ ਨੂੰ ਇੱਥੇ ਲਿਆ ਕੇ ਖੜ੍ਹਾ ਕਰੀਏ ਤੇ ਉਸ ਨੂੰ ਸੋਲਿਊਸ਼ਨ ਤੱਕ ਲੈ ਕੇ ਜਾਈਏ। ਲੋਕ ਟੋਲ ਫ੍ਰੀ ਨੰਬਰ ਨਹੀਂ ਮੰਗਦੇ, ਉਹ ਤਾਂ ਸਿਸਟਮ ਵਿੱਚ ਕੁਰੈਕਸ਼ਨ ਮੰਗਦੇ ਹਨ, ਇੰਪਲੀਮੈਂਟੇਸ਼ਨ ਮੰਗਦੇ ਹਨ। ਮੈਂ ਥੋੜ੍ਹੀ ਦੇਰ ਪੁਲਿਸ ਡਿਪਾਰਟਮੈਂਟ ਵਿੱਚ ਵੀ ਨੌਕਰੀ ਕੀਤੀ ਹੈ। ਟੋਲ ਫ੍ਰੀ ਨੰਬਰ ਪਹਿਲਾਂ ਵੀ ਬੜੇ ਇਸ਼ੂ ਹੋਏ ਹਨ। ਮੈਂ ਤਾਂ ਇਸ ਕਰਕੇ ਆਗਾਹ ਕਰਦਾ ਹਾਂ ਕਿਉਂਕਿ ਅੱਜ ਆਪਣੇ ਕੋਲ ਕੋਈ ਲਾਇਬਿਲਿਟੀ ਨਹੀਂ ਹੈ। ਪੁਲੀਟੀਕਲ ਪਾਰਟੀਆਂ ਦੀ ਲਾਇਬਿਲਿਟੀ ਹੁੰਦੀ ਹੈ, ਕਿਸੇ ਵੇਲੇ ਕਿਸੇ ਨੇ ਕੁਝ ਕਿਹਾ ਹੁੰਦਾ ਹੈ ਤੇ ਕਿਸੇ ਵੇਲੇ ਕਿਸੇ ਨੇ ਕੁਝ ਕਿਹਾ ਹੁੰਦਾ ਹੈ। ਸੋ, ਮੈਂ ਤਾਂ ਅੱਜ ਮੁਬਾਰਕਬਾਦ ਦਿੰਦਾ ਹਾਂ ਤੇ ਇਹ ਆਸ ਕਰਦਾ ਹਾਂ ਕਿ ਸਾਰੇ ਰਲ਼ ਕੇ ਕੰਮ ਕਰਨ। ਸਾਡੀ ਬਿਊਰੋਕ੍ਰੇਸੀ, ਸਾਡੇ ਚੀਫ ਸਕੱਤਰ ਸਾਹਿਬ ਬੈਠੇ ਹਨ, ਮੈਨੂੰ ਇਸ ਵਿੱਚ ਵੀ ਕੰਮ ਕਰਨ ਦਾ ਮੌਕਾ ਮਿਲਿਆ ਸੀ। ਕੁਝ ਇਸ਼ੂ ਇਹੋ ਜਿਹੇ ਹਨ ਜਿਹੜੇ ਆਪਾਂ ਨੂੰ ਪਹਿਲੇ ਦਿਨ ਤੋਂ ਹੀ ਦਿਖਣ ਲੱਗ ਗਏ ਹਨ। ਅਸੀਂ ਕਈ ਵਾਰੀ 500/- ਰੁਪਏ ਦੀ ਰਿਸ਼ਵਤ ਲੈਣ ਵਾਲੇ ਸਿਪਾਹੀ ਨੂੰ ਫੜ ਕੇ ਬਹੁਤ ਖੁਸ਼ ਹੁੰਦੇ ਹਾਂ ਤੇ ਵੱਡੇ-ਵੱਡੇ ਅਖਬਾਰਾਂ ਦੀਆਂ ਸੁਰਖੀਆਂ ਵੀ ਬਣ ਜਾਂਦੀਆਂ ਹਨ ਅਤੇ ਕਈ ਵਾਰੀ ਹਜ਼ਾਰਾਂ ਕਰੋੜਾਂ ਵਾਲੇ ਜਾਂ ਦਸ-ਦਸ, ਵੀਹ-ਵੀਹ ਕਰੋੜ ਦੀ ਰਿਸ਼ਵਤ ਵਾਲੇ ਆਮ ਤੁਰੇ-ਫਿਰਦੇ ਰਹਿੰਦੇ ਹਨ ਜਿਸ ਨਾਲ ਹੌਲੀ-ਹੌਲੀ ਪੁਲੀਟੀਕਲ ਬੰਦੇ ਤੋਂ ਵਿਸ਼ਵਾਸ ਦੂਰ ਹੁੰਦਾ ਜਾਂਦਾ ਹੈ ਅਤੇ ਬੰਦਾ ਸਿਸਟਮ ਤੋਂ ਦੂਰ ਹੁੰਦਾ ਜਾਂਦਾ ਹੈ।

ਮੈਂ ਸਪੀਕਰ ਸਾਹਿਬ ਨੂੰ ਮੁਬਾਰਕਬਾਦ ਦਿੰਦਾ ਹਾਂ। ਸਪੀਕਰ ਸਾਹਿਬ, ਪਹਿਲਾਂ ਇੱਥੋਂ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਸੰਧਵਾਂ ਸਾਹਿਬ ਦੀ ਆਵਾਜ਼ ਆਉਂਦੀ ਹੁੰਦੀ ਸੀ, *ਅੰਨ੍ਹਾ-ਬੋਲਾ ਸਪੀਕਰ।* ਸਾਨੂੰ ਇਹ ਨਾ ਕਹਿਣਾ ਪਵੇ।(ਹਾਸਾ) ਸੱਚੀ ਗੱਲ ਤਾਂ ਇਹ ਹੈ ਕਿ ਸੰਧਵਾਂ ਸਾਹਿਬ ਹੀ ਇਹ ਕਹਿੰਦੇ ਹੁੰਦੇ ਸੀ। ਸੋ, ਅੱਜ ਮੈਂ ਮੁਬਾਰਕਬਾਦ ਦਿੰਦਾ ਹਾਂ ਤੇ ਆਪਾਂ ਸਾਰੇ ਖੁਸ਼ਗਵਾਰ ਮੌਕੇ ਵਿੱਚ ਰਹੀਏ ਤੇ ਪਾਜ਼ੀਟਿਵਲੀ ਗੱਲ ਕਰੀਏ। ਇਸ ਦੀ ਲੰਬੀ ਡਿਸਕਸ਼ਨ ਹੋਵੇ ਤੇ ਸਾਰੇ ਐਮ.ਐਲ.ਏਜ਼ ਨੂੰ ਬੋਲਣ ਦਾ ਮੌਕਾ ਮਿਲੇ ਕਿਉਂਕਿ ਕਈ ਵਾਰੀ ਐਮ.ਐਲ.ਏਜ਼ ਨੂੰ ਬੋਲਣ ਦਾ ਮੌਕਾ ਵੀ ਨਹੀਂ ਮਿਲਦਾ ਹੈ। ਆਪਾਂ ਲੰਬੀ ਡਿਸਕਸ਼ਨ ਰੱਖ ਲਈਏ ਤਾਂ ਕਿ ਹਰ ਐਮ.ਐਲ.ਏ. ਨੂੰ ਦਸ-ਦਸ, ਪੰਦਰਾਂ-ਵੀਹ ਮਿੰਟ ਮਿਲਣ। ਇਸ ਤਰ੍ਹਾਂ ਉਹ ਆਉਣ ਵਾਲੇ ਸਮੇਂ ਵਿੱਚ ਲੀਡਰ ਵੀ ਬਣ ਸਕਣਗੇ ਕਿਉਂਕਿ ਉਹ ਇੱਥੇ ਬੋਲਣਗੇ, ਇੱਥੇ ਆਪਣੇ ਮੁੱਦੇ ਲਿਆਉਣਗੇ ਅਤੇ ਆਪਣੇ-ਆਪਣੇ ਹਲਕੇ ਦੀ ਗੱਲ ਕਰ ਸਕਣਗੇ। ਇੱਥੇ ਸਾਰੀ ਡਿਸਕਸ਼ਨ ਰਜਿਸਟਰ ਹੋਵੇਗੀ ਤੇ ਰਿਕਾਰਡ ਵੀ ਹੋਵੇਗੀ ਤਾਂ ਹੀ

ਫੀਲਡ ਵਿੱਚ ਉਸ ਦੀ ਇੰਪਲੀਮੈਂਟੇਸ਼ਨ ਹੋਵੇਗੀ। ਸੋ, ਮੈਂ ਇਸ ਮੌਕੇ ਤੇ ਪੂਰੀ ਕੈਬਨਿਟ ਨੂੰ, ਸਾਰੇ ਨਵੇਂ ਸਾਥੀਆਂ ਨੂੰ, ਸਪੀਕਰ ਸਾਹਿਬ ਨੂੰ ਔਰ ਮਾਨ ਸਾਹਿਬ ਨੂੰ ਬਹੁਤ-ਬਹੁਤ ਮੁਬਾਰਕਬਾਦ ਦਿੰਦਾ ਹਾਂ।

ਸ.ਸ.-ਰ.ਕ./11.55/21.03.2022

**ਕੈਬਨਿਟ ਮੰਤਰੀ (ਸਰਦਾਰ ਕੁਲਦੀਪ ਸਿੰਘ ਧਾਲੀਵਾਲ):** ਮਾਨਯੋਗ ਸਪੀਕਰ ਸਾਹਿਬ, ਤੁਸੀਂ ਅੱਜ ਇਸ ਸਦਨ ਦੇ ਸਰਬਸੰਮਤੀ ਨਾਲ ਸਪੀਕਰ ਚੁਣੇ ਗਏ ਹੋ, ਤੁਹਾਨੂੰ ਬਹੁਤ-ਬਹੁਤ ਵਧਾਈਆਂ ਹੋਣ। ਹਾਊਸ ਦੇ ਲੀਡਰ ਸਰਦਾਰ ਭਗਵੰਤ ਸਿੰਘ ਮਾਨ ਜੀ, ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਵੀ ਬਹੁਤ-ਬਹੁਤ ਵਧਾਈਆਂ। ਬਹੁਤ ਸਾਰੇ ਪੁਰਾਣੇ ਸਾਥੀਆਂ ਨੇ ਬੜੇ ਵਧੀਆ ਸੁਝਾਅ ਦਿੱਤੇ ਹਨ। ਇਸ ਵਾਰ ਦੀ ਇਲੈਕਸ਼ਨ ਬਦਲਾਅ ਵਾਲੀ ਇਲੈਕਸ਼ਨ ਸੀ, ਲੋਕ ਅੱਕੇ ਹੋਏ ਸੀ, ਲੋਕ ਬਦਲਾਅ ਚਾਹੁੰਦੇ ਸਨ। ਸੋ, ਮੇਰੀ ਇੱਛਾ ਹੈ ਕਿ ਤੁਹਾਡੀ ਅਗਵਾਈ ਵਿੱਚ ਇਸ ਹਾਊਸ ਵਿੱਚ ਵੀ ਬਦਲਾਅ ਨਜ਼ਰ ਆਉਣਾ ਚਾਹੀਦਾ ਹੈ। ਉਸ ਬਦਲਾਅ ਦੀ ਪਹਿਲੇ ਦਿਨ ਦੀ ਝਲਕੀ ਸਾਡੇ ਮੁੱਖ ਮੰਤਰੀ ਸਾਹਿਬ ਨੇ ਸ਼ੁਰੂ ਕੀਤੀ ਹੈ। ਮੈਂ ਸਮਝਦਾ ਹਾਂ ਕਿ ਜਿਵੇਂ ਮਾਨਯੋਗ ਮੈਂਬਰਾਂ ਨੇ ਸੁਝਾਅ ਦਿੱਤੇ ਹਨ, ਇਸੇ ਤਰ੍ਹਾਂ ਹੀ ਪੰਜਾਬ ਦੇ ਬਹੁਤ ਵੱਡੇ ਮੁੱਦੇ ਹਨ, ਉਨ੍ਹਾਂ ਤੇ ਆਪਾਂ ਰਲ-ਮਿਲ ਕੇ ਬੈਠ ਕੇ ਚੰਗੇ ਸੁਝਾਅ ਦੇ ਕੇ ਉਨ੍ਹਾਂ ਦਾ ਹੱਲ ਇਸ ਸਦਨ ਰਾਹੀਂ ਆਪਾਂ ਸਾਰੇ ਜਣੇ ਕਰੀਏ। ਸੋ, ਮੈਂ ਤੁਹਾਨੂੰ ਸਪੀਕਰ ਸਾਹਿਬ, ਮਾਨ ਸਾਹਿਬ ਅਤੇ ਸਾਰੇ ਸਾਥੀਆਂ ਨੂੰ ਬਹੁਤ-ਬਹੁਤ ਵਧਾਈਆਂ ਦਿੰਦਾ ਹਾਂ। ਮੈਂ ਵਧਾਈਆਂ ਦਿੰਦਾ ਹੋਇਆਂ ਕਾਮਨਾ ਕਰਾਂਗਾ ਕਿਉਂਕਿ ਅਸੀਂ ਪਹਿਲੀ ਵਾਰੀ ਚੁਣ ਕੇ ਆਏ ਹਾਂ, ਅਸੀਂ ਤੁਹਾਡੇ ਕੋਲੋਂ ਤੇ ਜਿਹੜੇ ਸੀਨੀਅਰ ਸਾਥੀ ਚਾਰ-ਚਾਰ ਵਾਰ ਮੈਂਬਰ ਰਹੇ ਹਨ, ਉਨ੍ਹਾਂ ਕੋਲੋਂ ਬਹੁਤ ਜ਼ਿਆਦਾ ਸਿੱਖਣਾ ਹੈ ਪਰ ਅਸੀਂ ਗਾਲੀ-ਗਲੋਚ ਨਹੀਂ ਸਿੱਖਣ ਆਏ। ਅਸੀਂ ਇੱਕ ਦੂਜੇ ਨੂੰ *ਤੂੰ-ਤੂੰ, ਮੈਂ-ਮੈਂ* ਕਹਿਣ ਨਹੀਂ ਆਏ, ਅਸੀਂ ਇੱਕ ਚੰਗੀ ਭਾਵਨਾ ਦੇ ਨਾਲ ਆਏ ਹਾਂ। ਅਸੀਂ ਪੰਜਾਬ ਦੇ ਮੁੱਦੇ ਹੱਲ ਕਰਨ ਆਏ ਹਾਂ। ਸੋ, ਇਸ ਤਰ੍ਹਾਂ ਦਾ ਹਾਊਸ ਚੱਲਣਾ ਚਾਹੀਦਾ ਹੈ ਜਿਸ ਤੋਂ ਨਵੇਂ ਮੈਂਬਰ ਚੰਗੀ ਸਿੱਖਿਆ ਲੈ ਸਕਣ। ਸੋ, ਮੈਂ ਤੁਹਾਨੂੰ ਬਹੁਤ-ਬਹੁਤ ਵਧਾਈਆਂ ਦਿੰਦਾ ਹਾਂ। ਇੱਕ ਵਾਰ ਫਿਰ ਆਪਣੇ ਮਾਨਯੋਗ ਮੁੱਖ ਮੰਤਰੀ ਸਾਹਿਬ, ਸਰਦਾਰ ਭਗਵੰਤ ਮਾਨ ਜੀ ਨੂੰ ਵੀ ਬਹੁਤ-ਬਹੁਤ ਵਧਾਈਆਂ ਦਿੰਦਾ ਹਾਂ। ਧੰਨਵਾਦ ਜੀ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ।

**ਮਾਨਯੋਗ ਸਪੀਕਰ:** ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ। ਮੇਰੇ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਇਸ ਮੌਕੇ ਤੇ ਵਧਾਈ ਦੇਣਾ ਚਾਹੁੰਦੇ ਹਨ। ਤੁਹਾਡੇ ਸਾਰਿਆਂ ਦੀ ਵਧਾਈ ਕਬੂਲ ਹੈ। ਮੈਂ ਤੁਹਾਡਾ ਸ਼ੁਕਰਗੁਜ਼ਾਰ ਹਾਂ, ਮਨ ਕਰਦਾ ਹੈ ਕਿ ਹਰੇਕ ਤੋਂ ਵਧਾਈ ਲਵਾਂ ਅਤੇ ਸੁਣਾਂ ਪਰ ਸਮੇਂ ਦੀ ਵੀ ਕੁਝ ਸੀਮਾ ਹੈ। ਮੈਂ ਤੁਹਾਡਾ ਧੰਨਵਾਦ ਕਰਦਾ ਹਾਂ।

*ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥*
*ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ॥*

ਮੈਂ ਪਰਮ ਪਿਤਾ ਪਰਮਾਤਮਾ, ਵਾਹਿਗੁਰੂ ਦਾ ਸ਼ੁਕਰਾਨਾ ਅਦਾ ਕਰਦਾ ਹਾਂ ਜਿਨ੍ਹਾਂ ਦੀ ਅਪਾਰ ਕਿਰਪਾ ਸਦਕਾ ਮੈਨੂੰ ਇਸ ਸਦਨ ਦੀ ਸੇਵਾ ਕਰਨ ਦਾ ਮੌਕਾ ਮਿਲਿਆ ਹੈ। ਮੈਂ ਇਸ ਮੁਕੱਦਸ ਸਦਨ ਦੇ ਨੇਤਾ ਮਾਨਯੋਗ ਮੁੱਖ ਮੰਤਰੀ ਪੰਜਾਬ, ਸਰਦਾਰ ਭਗਵੰਤ ਮਾਨ ਜੀ ਅਤੇ ਸਾਰੇ ਸਤਿਕਾਰਯੋਗ ਮੈਂਬਰ ਸਾਹਿਬਾਨ ਦਾ ਦਿਲ ਦੀਆਂ ਗਹਿਰਾਈਆਂ ਤੋਂ ਸ਼ੁਕਰਗੁਜ਼ਾਰ ਹਾਂ ਕਿ ਆਪ ਸਭ ਨੇ ਮੈਨੂੰ ਇਸ ਪਵਿੱਤਰ ਸਦਨ ਦੇ ਸਪੀਕਰ ਵਜੋਂ ਫਰਜ਼ ਨਿਭਾਉਣ ਲਈ ਸਰਬਸੰਮਤੀ ਨਾਲ ਚੁਣਿਆ। ਇਸ ਮਾਣ ਸਤਿਕਾਰ ਲਈ ਅਤੇ ਆਪ ਸਭ ਦਾ ਧੰਨਵਾਦ ਕਰਨ ਲਈ ਮੇਰੇ ਕੋਲ ਸ਼ਬਦ ਨਹੀਂ ਹਨ। ਇਸ ਵੱਡੀ ਜ਼ਿੰਮੇਵਾਰੀ ਨੂੰ ਨਿਮਰਤਾ, ਸ਼ੁਕਰਗੁਜ਼ਾਰੀ ਨਾਲ ਸਵੀਕਾਰ ਕਰਦਿਆਂ ਮੈਂ ਇਸ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਮੈਂ ਸਥਾਪਿਤ ਪਰੰਪਰਾਵਾਂ ਅਤੇ ਨਿਯਮਾਂ ਤਹਿਤ ਆਪ ਸਭ ਦੀਆਂ ਉਮੀਦਾਂ ਤੇ ਖਰਾ ਉਤਰਨ ਲਈ ਹਰ ਸੰਭਵ ਕੋਸ਼ਿਸ਼ ਕਰਾਂਗਾ। (ਥੰਪਿੰਗ)

ਇਸ ਦੇ ਨਾਲ ਹੀ ਮੈਂ ਆਮ ਆਦਮੀ ਪਾਰਟੀ ਦੇ ਨੈਸ਼ਨਲ ਕਨਵੀਨਰ ਸ਼੍ਰੀਮਾਨ ਅਰਵਿੰਦ ਕੇਜਰੀਵਾਲ ਜੀ ਅਤੇ ਸਮੁੱਚੀ ਸੀਨੀਅਰ ਲੀਡਰਸ਼ਿਪ ਦਾ ਧੰਨਵਾਦੀ ਹਾਂ ਜਿਸ ਵਿੱਚ ਸਾਡੇ ਸ਼੍ਰੀ ਰਾਘਵ ਚੱਢਾ ਜੀ ਅਤੇ ਸ਼੍ਰੀ ਸੰਦੀਪ ਪਾਠਕ ਜੀ, ਜਿਨ੍ਹਾਂ ਨੇ ਪਿੱਛੇ ਰਹਿ ਕੇ ਦੱਸਿਆ ਕਿ ਕਿਸ ਤਰ੍ਹਾਂ ਸੇਵਾ ਹੁੰਦੀ ਹੈ। ਮੈਂ ਉਨ੍ਹਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਮੈਨੂੰ ਸਪੀਕਰ ਦੇ ਉੱਚ ਅਹੁਦੇ ਲਈ ਯੋਗ ਸਮਝਿਆ।

**12.00/21.03.2022/ਮ.ਰ–ਮੋ.ਸ਼**

ਮੈਨੂੰ ਖੁਸ਼ੀ ਹੈ ਕਿ ਇਨ੍ਹਾਂ ਚੋਣਾਂ ਦੌਰਾਨ ਸ਼੍ਰੀ ਅਰਵਿੰਦ ਕੇਜਰੀਵਾਲ ਜੀ ਅਤੇ ਸਰਦਾਰ ਭਗਵੰਤ ਮਾਨ ਜੀ ਦੀ ਕ੍ਰਿਸ਼ਮਈ ਲੀਡਰਸ਼ਿਪ ਵਿੱਚ ਪੰਜਾਬ ਦੇ ਲੋਕਾਂ ਨੇ ਆਪਣਾ ਮੁਕੰਮਲ ਵਿਸ਼ਵਾਸ ਪ੍ਰਗਟਾਇਆ ਹੈ। ਪਹਿਲਾਂ ਸਾਡੀ ਰਾਜਨੀਤੀ ਲੋਕਾਂ ਨੂੰ ਵੰਡ ਕੇ ਵੋਟਾਂ ਲੈਂਦੀ ਸੀ ਲੇਕਿਨ ਇਸ ਵਾਰ ਪੰਜਾਬ ਨੇ ਯਕਮੁਸ਼ਤ ਹੋ ਕੇ ਆਪਣਾ ਮੇਨਡੇਟ ਦਿੱਤਾ ਹੈ। ਇਸ ਵਾਰ ਲੋਕਾਂ ਦੇ ਫਤਵੇ ਨਾਲ ਇਸ ਸਦਨ ਦੀ ਜੋ ਇਤਿਹਾਸਿਕ ਤਸਵੀਰ ਬਣੀ ਹੈ, ਮੈਂ ਉਸ ਤਸਵੀਰ ਨੂੰ ਦੇਖ ਕੇ ਕਹਿ ਸਕਦਾ ਹਾਂ ਕਿ ਪੰਜਾਬੀਆਂ ਨੇ ਇਤਿਹਾਸ ਸਿਰਜਿਆ ਹੈ ਕਿ ਆਮ ਘਰਾਂ ਨਾਲ ਸਬੰਧਤ ਮਿਹਨਤੀ ਅਤੇ ਹਰ ਵਰਗ ਨਾਲ ਸਬੰਧਤ ਵਰਕਰਾਂ ਨੂੰ ਆਪਣੇ ਪ੍ਰਤੀਨਿਧੀਆਂ ਵਜੋਂ ਚੁਣਿਆ ਹੈ, ਜਿਨ੍ਹਾਂ ਵਿੱਚ ਵਕੀਲ, ਡਾਕਟਰ ਸਾਹਿਬਾਨ, ਕਿਸਾਨ, ਮਜ਼ਦੂਰ, ਦੁਕਾਨਦਾਰ ਵਪਾਰੀ ਅਤੇ ਨੌਜਵਾਨ ਆਦਿ ਸਾਰੇ ਵਰਕਰਜ਼/ਵਰਗ ਵੀ ਸ਼ਾਮਲ ਹਨ। ਲੋਕਾਂ ਦੇ ਇਸ ਫਤਵੇ ਨਾਲ ਸਾਡੀ ਸਾਰਿਆਂ ਦੀ ਜ਼ਿੰਮੇਵਾਰੀ ਵਿੱਚ ਵੀ ਵਾਧਾ

ਹੋਇਆ ਹੈ। ਪੰਜਾਬ ਦੇ ਲੋਕਾਂ ਨੇ ਇਨ੍ਹਾਂ ਚੋਣਾਂ ਵਿੱਚ ਇਨਕਲਾਬੀ ਫੈਸਲੇ ਕੀਤੇ ਹਨ ਅਤੇ ਅਸੀਂ ਖੁਸ਼ਕਿਸਮਤ ਹਾਂ ਜਿਨ੍ਹਾਂ ਤੇ ਲੋਕਾਂ ਨੇ ਭਰੋਸਾ ਜਤਾਇਆ ਹੈ। ਇਸ ਲਈ ਹੁਣ ਸਾਡੀ ਸਾਰਿਆਂ ਦੀ ਵਾਰੀ ਹੈ ਕਿ ਅਸੀਂ ਆਪਣੇ ਨਿੱਜੀ ਸਵਾਰਥਾਂ ਅਤੇ ਪਾਰਟੀ ਲੀਹਾਂ ਤੋਂ ਉੱਪਰ ਉੱਠ ਕੇ ਲੋਕਾਂ ਦੀਆਂ ਉਮੀਦਾਂ ਤੇ ਖਰਾ ਉਤਰੀਏ। ਦੁਨੀਆਂ ਦੇ ਮਹਾਨ ਸਾਹਿਤਕਾਰ ਸ਼ੈਕਸਪੀਅਰ ਦਾ ਕਹਿਣਾ ਹੈ –

"*Uneasy lies the head that wears the crown*"

ਅਰਥਾਤ ਜਦੋਂ ਜਨਤਾ ਦੁਆਰਾ ਕਿਸੇ ਇਨਸਾਨ ਨੂੰ ਆਪਣਾ ਪ੍ਰਤੀਨਿਧੀ ਬਣਾ ਲਿਆ ਜਾਂਦਾ ਹੈ ਤਾਂ ਜਨਤਾ ਤਾਂ ਅਰਾਮ ਨਾਲ ਸੌਂ ਜਾਂਦੀ ਹੈ ਪਰੰਤੂ ਉਸ ਦੀ ਜ਼ਿੰਮੇਵਾਰੀ ਪ੍ਰਤੀਨਿਧੀ ਨੂੰ ਸੌਣ ਨਹੀਂ ਦਿੰਦੀ ਕਿਉਂਕਿ ਰਾਤਾਂ ਨੂੰ ਵੀ ਜਨਤਾ ਪ੍ਰਤੀ ਜ਼ਿੰਮੇਵਾਰੀਆਂ ਦਾ ਅਹਿਸਾਸ ਉਸ ਨੂੰ ਬੇਚੈਨ ਰੱਖਦਾ ਹੈ। ਅਜਿਹਾ ਹੋਣਾ ਸੁਭਾਵਿਕ ਵੀ ਹੈ ਕਿਉਂਕਿ ਅਜਿਹਾ ਅਹਿਸਾਸ ਅਤੇ ਬੈਚੇਨੀ ਹੋਣਾ, ਇੱਕ ਸੱਚੇ ਅਤੇ ਕਰਮਸ਼ੀਲ ਪ੍ਰਤੀਨਿਧੀ ਦੀ ਨਿਸ਼ਾਨੀ ਹੁੰਦੀ ਹੈ। ਮੈਂ ਵਿਰੋਧੀ ਧਿਰ ਦੇ ਮਾਨਯੋਗ ਮੈਂਬਰ ਸਾਹਿਬਾਨ ਦਾ ਅਤਿ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਨਿਰ-ਵਿਰੋਧ ਇਸ ਸਦਨ ਦੇ ਸਪੀਕਰ ਵਜੋਂ ਸਰਬਸੰਮਤੀ ਨਾਲ ਚੁਣਿਆ ਹੈ। ਵਿਰੋਧੀ ਧਿਰ ਵੱਲੋਂ ਮੇਰੇ ਪ੍ਰਤੀ ਪ੍ਰਗਟਾਇਆ ਗਿਆ ਇਹ ਭਰੋਸਾ ਮੈਨੂੰ ਹੋਰ ਜ਼ਿੰਮੇਵਾਰੀ ਨਾਲ ਆਪਣੇ ਫਰਜ਼ ਨਿਭਾਉਣ ਲਈ ਪ੍ਰੇਰਿਤ ਕਰੇਗਾ। ਮੈਨੂੰ ਅਜਿਹੇ ਭਰੋਸੇ ਅਤੇ ਸਹਿਯੋਗ ਦੀ ਭਵਿੱਖ ਵਿੱਚ ਆਸ ਵੀ ਰਹੇਗੀ ਤਾਂ ਜੋ ਇਸ ਸਦਨ ਦੀ ਕਾਰਵਾਈ ਨੂੰ ਸਥਾਪਿਤ ਪਰੰਪਰਾਵਾਂ ਅਤੇ ਨਿਯਮਾਂ ਅਨੁਸਾਰ ਸੁਚਾਰੂ ਤਰੀਕੇ ਨਾਲ ਚਲਾਇਆ ਜਾ ਸਕੇ। ਮੈਨੂੰ ਉਮੀਦ ਹੈ ਕਿ ਵਿਰੋਧੀ ਧਿਰ ਉੱਚ ਪਾਰਲੀਮੈਂਟਰੀ ਰਵਾਇਤਾਂ ਦੀ ਸ਼ਾਨ ਅਤੇ ਮਜ਼ਬੂਤੀ ਲਈ ਸਦਨ ਅੰਦਰ ਡਿਬੇਟਸ ਅਤੇ ਡਿਸਕਸ਼ਨ ਵਿੱਚ ਨਿੱਗਰ ਅਤੇ ਨਰੋਏ ਤਰੀਕੇ ਨਾਲ ਭਾਗ ਲਵੇਗੀ। ਇਹ ਸਦਨ ਸਿਰਫ ਕਾਨੂੰਨ ਬਣਾਉਣ ਵਾਲੀ ਸੰਸਥਾ ਨਹੀਂ ਹੈ ਬਲਕਿ ਇਹ ਸਦਨ ਸੂਬੇ ਦੇ ਤਿੰਨ ਕਰੋੜ ਪੰਜਾਬੀਆਂ ਦੀਆਂ ਭਾਵਨਾਵਾਂ ਦੀ ਤਰਜਮਾਨੀ ਵੀ ਕਰਦਾ ਹੈ। ਇਸ ਲਈ ਮੈਂ ਸੱਤਾ ਧਿਰ ਅਤੇ ਵਿਰੋਧੀ ਧਿਰ ਨੂੰ ਬੇਨਤੀ ਕਰਾਂਗਾ ਕਿ ਅਸੀਂ ਮਿਲ ਕੇ ਇਸ ਪਵਿੱਤਰ ਸਦਨ ਨੂੰ ਰਾਜਨੀਤਕ ਸੰਵਾਦ ਦਾ ਮੰਚ ਬਣਾਉਂਦੇ ਹੋਏ, ਹੋਰ ਚੰਗੀਆਂ ਰਵਾਇਤਾਂ ਕਾਇਮ ਕਰੀਏ, ਜਿਸ ਦਾ ਸੁਨੇਹਾ ਪੂਰੀ ਦੁਨੀਆਂ ਵਿੱਚ ਜਾਵੇ ਤਾਂ ਕਿ ਦੁਨੀਆਂ ਦੇ ਹਰ ਕੋਨੇ ਵਿੱਚ ਵਸਦੇ ਪੰਜਾਬੀ ਸਾਡੇ ਤੇ ਮਾਣ ਕਰ ਸਕਣ। ਇਸ ਸਦਨ ਵਿੱਚ ਕਾਫੀ ਗਿਣਤੀ ਵਿੱਚ ਅਜਿਹੇ ਮੈਂਬਰ ਹਨ, ਜੋ ਪਹਿਲੀ ਵਾਰ ਚੁਣ ਕੇ ਆਏ ਹਨ ਅਤੇ ਜ਼ਿਆਦਾਤਰ ਵਿਧਾਇਕ ਨੌਜਵਾਨ ਵਰਗ ਦੀ ਪ੍ਰਤੀਨਿਧਤਾ ਕਰਦੇ ਹਨ। ਮੈਂ ਉਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਵਿਧਾਤਾ ਨੇ ਤੁਹਾਨੂੰ ਵਿਧਾਇਕ ਹੋਣ ਦਾ ਮਾਣ ਬਖਸ਼ਿਸ਼ ਕੀਤਾ ਹੈ। ਮੈਂ ਇਨ੍ਹਾਂ ਸਾਰਿਆਂ ਦੇ ਚੰਗੇ ਅਤੇ ਖੁਸ਼ੀਆਂ ਭਰੇ ਸਿਆਸੀ ਜੀਵਨ ਲਈ ਕਾਮਨਾ ਕਰਦਾ ਹੋਇਆ ਬੇਨਤੀ ਕਰਾਂਗਾ ਕਿ ਤੁਸੀਂ ਭਾਰਤੀ ਸੰਵਿਧਾਨ ਦੇ ਉਪਬੰਧਾਂ ਦੇ ਨਾਲ-ਨਾਲ ਇਸ ਸਦਨ ਦੇ Rules of Procedure and Conduct of Business in the

Punjab Vidhan Sabha (Punjab Legislative Assembly) ਨੂੰ ਧਿਆਨ ਨਾਲ ਪੜ੍ਹੋ ਕਿਉਂਕਿ ਇਨ੍ਹਾਂ ਨਿਯਮਾਂ ਅਨੁਸਾਰ ਹੀ ਹਾਊਸ ਨੇ ਕੰਮ-ਕਾਜ ਕਰਨਾ ਹੈ। ਇਸ ਮੰਤਵ ਲਈ ਜਿੱਥੇ ਵਿਧਾਨ ਸਭਾ ਦਾ ਸਟਾਫ ਤੁਹਾਡੀ ਸਹਾਇਤਾ ਲਈ ਮੌਜੂਦ ਰਹੇਗਾ, ਉਥੇ ਮੇਰੇ ਦਫਤਰ ਅਤੇ ਘਰ ਦੇ ਬੂਹੇ ਵੀ ਤੁਹਾਡੇ ਲਈ ਹਰ ਸਮੇਂ ਖੁੱਲ੍ਹੇ ਰਹਿਣਗੇ।(ਆਪੋਜ਼ੀਸ਼ਨ ਪਾਰਟੀ ਵੱਲੋਂ ਥੰਪਿੰਗ) ਇਸ ਤੋਂ ਇਲਾਵਾ ਇਸ ਸਦਨ ਦੇ ਅੰਦਰ ਤੁਹਾਡਾ ਵਧੀਆ ਆਚਰਣ ਅਤੇ ਸ਼ਿਸ਼ਟਾਚਾਰ ਵੀ ਇੱਕ ਵਧੀਆ ਪਹਿਚਾਣ ਬਣੇਗਾ। ਤੁਹਾਡੇ ਲਈ ਪੁਰਾਣੀਆਂ ਡਿਬੇਟਸ ਵੀ ਪੜ੍ਹਨੀਆਂ ਜ਼ਰੂਰੀ ਹਨ ਤਾਂ ਕਿ ਹਾਊਸ ਵਿੱਚ ਤੁਹਾਡੇ ਵੱਲੋਂ ਚੰਗੀ ਪੇਸ਼ਕਾਰੀ ਹੋਵੇ। ਇਸ ਵਾਸਤੇ ਆਪਣੀ ਸੀਨੀਅਰ ਲੀਡਰਸ਼ਿਪ ਤੋਂ ਵੀ ਮਾਰਗ ਦਰਸ਼ਨ ਲਿਆ ਜਾ ਸਕਦਾ ਹੈ। *(ਥੰਪਿੰਗ)*

GK/Monika 21-3--2022 12.05

ਮਾਨ ਸਾਹਿਬ ਵਰਗੇ, ਜਿਨ੍ਹਾਂ ਨੇ ਦੇਸ਼ ਦੀ ਪਾਰਲੀਮੈਂਟ ਵਿੱਚ ਕਮਾਲ ਕਰ ਦਿੱਤੀ, ਉਹ ਇਸ ਹਾਊਸ ਦੇ ਲੀਡਰ ਹਨ, ਇਨ੍ਹਾਂ ਤੋਂ ਵੀ ਮਾਰਗ ਦਰਸ਼ਨ ਲਈਏ। ਇਸ ਦੇ ਨਾਲ ਹੀ ਮੈਂ ਇਸ ਸਦਨ ਦੇ ਨੌਜਵਾਨਾਂ ਦਾ ਧਿਆਨ ਦੁਨੀਆਂ ਦੇ ਮਸ਼ਹੂਰ ਸਾਹਿਤਕਾਰ George Bernard Shaw ਦੇ ਕਥਨ ਵੱਲ ਦਿਵਾਉਣਾ ਚਾਹੁੰਦਾ ਹਾਂ- "A life spent making mistakes is not only more Honourable but more useful than a life spent doing nothing." ਸਾਨੂੰ ਮਿਹਨਤ ਕਰਨੀ ਚਾਹੀਦੀ ਹੈ। ਪੰਜਾਬੀਆਂ ਨੇ ਸਾਡੇ ਸਭ ਤੇ ਬਹੁਤ ਵਿਸ਼ਵਾਸ ਪ੍ਰਗਟ ਕੀਤਾ ਹੈ। ਸਾਨੂੰ ਆਪਣਾ ਮੱਤ ਦੇ ਕੇ ਇਸ ਪਵਿੱਤਰ ਸਦਨ ਦੇ ਵਿੱਚ, ਇਸ ਅਜ਼ੀਮ ਸਦਨ ਵਿੱਚ ਭੇਜਿਆ ਹੈ। ਲੋਕਤੰਤਰ ਵਿੱਚ ਨਿਰਪੱਖ ਅਤੇ ਆਜ਼ਾਦ ਪ੍ਰੈਸ ਦਾ ਅਹਿਮ ਯੋਗਦਾਨ ਹੈ। ਮੈਂ ਪ੍ਰੈਸ ਦੇ ਸਤਿਕਾਰਯੋਗ ਨੁਮਾਇੰਦਿਆਂ ਨੂੰ ਵੀ ਅਪੀਲ ਕਰਾਂਗਾ ਕਿ ਉਹ ਸਦਨ ਦੀ ਕਾਰਵਾਈ ਨੂੰ ਪੂਰੀ ਜ਼ਿੰਮੇਵਾਰੀ ਨਾਲ ਪਹਿਲਾਂ ਵੀ ਨਿਭਾਉਂਦੇ ਰਹੇ ਹਨ ਅਤੇ ਅੱਗੇ ਵੀ ਪੂਰੀ ਜ਼ਿੰਮੇਵਾਰੀ ਅਤੇ ਨਿਰਪੱਖਤਾ ਨਾਲ ਲੋਕਾਂ ਤੱਕ ਪਹੁੰਚਾਉਣਗੇ। ਉਸਾਰੂ ਸੋਚ ਨੂੰ ਅੱਗੇ ਰੱਖਦੇ ਹੋਏ ਚੰਗੀਆਂ ਡਿਬੇਟਸ ਤੇ ਡਿਸਕਸ਼ਨ ਨੂੰ ਨਿਯਮਾਂ ਤਹਿਤ ਪ੍ਰਮੁੱਖਤਾ ਨਾਲ ਛਾਪਣਗੇ ਤਾਂ ਕਿ ਲੋਕਾਂ ਨੂੰ ਵੀ ਪਤਾ ਲੱਗ ਸਕੇ ਕਿ ਸਦਨ ਵਿੱਚ ਕਿਸ ਮੁੱਦੇ ਤੇ ਕਿਹੋ ਜਿਹੀ ਬਹਿਸ ਹੋ ਰਹੀ ਹੈ। ਸਕੂਲਾਂ, ਕਾਲਜਾਂ ਵਿੱਚ ਪੜ੍ਹਦੇ ਪੰਜਾਬ ਦੇ ਬੱਚਿਆਂ ਨੂੰ ਵੀ ਪ੍ਰੈਸ ਦੇ ਰਾਹੀਂ ਸੰਦੇਸ਼ ਦੇਣਾ ਚਾਹੁੰਦਾ ਹਾਂ ਕਿ ਉਹ ਵੀ ਆਪਣੇ ਸਿਲੇਬਸ ਤੋਂ ਬਾਹਰ ਜਾ ਕੇ ਵਿਧਾਨ ਸਭਾ ਦੀਆਂ ਡਿਬੇਟਸ ਪੜ੍ਹਿਆ ਕਰਨ। ਸਦਨ ਦੀ ਕਾਰਵਾਈ ਦੇਖਿਆ ਕਰਨ ਅਤੇ ਰਾਜਪਾਲ ਦੀ ਪ੍ਰਕਿਰਿਆ ਵਿੱਚ ਹਿੱਸਾ ਬਣਨ। ਸਾਡੇ ਤੋਂ ਬਾਅਦ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਨੇ ਹੀ ਪੰਜਾਬ ਨੂੰ ਹੋਰ ਤਰੱਕੀ ਵੱਲ ਲੈ ਕੇ ਜਾਣਾ ਹੈ। ਇੱਕ ਨਰੋਏ ਸਮਾਜ ਦੀ ਸਿਰਜਣਾ ਕਰਨੀ ਹੈ। ਇੱਕ ਤੰਦਰੁਸਤ ਅਤੇ ਇੱਕ ਰੰਗਲੇ ਪੰਜਾਬ ਦੀ ਸਿਰਜਣਾ ਕਰਨੀ ਹੈ। ਮੇਰੀ ਕੋਸ਼ਿਸ਼ ਹੋਵੇਗੀ ਕਿ ਮੇਰੇ ਤੋਂ ਪਹਿਲਾਂ ਇਸ ਪਦਵੀ ਤੇ ਬਿਰਾਜਮਾਨ ਰਹੀਆਂ ਸ਼ਖਸੀਅਤਾਂ, ਸਿਰਦਾਰ ਕਪੂਰ

ਸਿੰਘ ਵਰਗੀਆਂ ਸ਼ਖਸੀਅਤਾਂ ਵੱਲੋਂ ਸਥਾਪਿਤ ਉੱਚ ਵਿਧਾਨਕ ਰਵਾਇਤਾਂ ਅਤੇ ਕਦਰਾਂ-ਕੀਮਤਾਂ ਨੂੰ ਨਾ ਸਿਰਫ ਕਾਇਮ ਰੱਖਿਆ ਜਾਵੇ ਸਗੋਂ ਹੋਰ ਪੱਕਿਆਂ ਕੀਤਾ ਜਾਵੇ। ਮੈਂ ਇਸ ਸੰਵਿਧਾਨਕ ਪਦਵੀ ਦੀ ਜ਼ਿੰਮੇਵਾਰੀ ਨੂੰ ਅਹੁਦੇ ਦੀ ਤਰ੍ਹਾਂ ਨਹੀਂ ਸਗੋਂ ਇੱਕ ਪਵਿੱਤਰ ਫਰਜ਼ ਦੀ ਤਰ੍ਹਾਂ ਨਿਭਾਉਣ ਦੀ ਕੋਸ਼ਿਸ਼ ਕਰਾਂਗਾ। ਸਤਿਕਾਰਯੋਗ ਮੁੱਖ ਮੰਤਰੀ ਜੀ ਅਤੇ ਹੋਰ ਲੀਡਰ ਸਾਹਿਬਾਨ, ਜਿਨ੍ਹਾਂ ਨੇ ਮੈਨੂੰ ਵਧਾਈ ਦਿੰਦੇ ਸਮੇਂ ਜੋ ਕੁਝ ਕਿਹਾ ਹੈ ਮੈਂ ਉਨ੍ਹਾਂ ਤੇ ਖਰਾ ਉਤਰਨ ਦੀ ਪੂਰੀ ਕੋਸ਼ਿਸ਼ ਕਰਾਂਗਾ। ਮੈਂ ਹਾਊਸ ਦਾ ਸ਼ੁਕਰਗੁਜ਼ਾਰ ਹਾਂ ਕਿਉਂਕਿ ਮਾਲਵੇ ਨੂੰ ਸਦਨ ਦੇ ਬਤੌਰ ਸਭਾਪਤੀ ਦੀ ਜੋ ਸੇਵਾ ਬਖਸ਼ੀ ਗਈ ਹੈ, ਉਹ ਪਹਿਲੀ ਵਾਰ ਹੈ। ਇਸ ਲਈ ਮੈਂ ਤੁਹਾਡਾ ਬਹੁਤ ਸ਼ੁਕਰਗੁਜ਼ਾਰ ਹਾਂ। ਸਦਨ ਦੀ ਕਾਰਵਾਈ ਨੂੰ ਬਿਹਤਰ ਤਰੀਕੇ ਨਾਲ ਚਲਾਉਣ ਲਈ ਜਿਹੜੇ ਲੀਡਰ ਆਫ ਆਪੋਜ਼ੀਸ਼ਨ ਆਉਣਗੇ ਉਨ੍ਹਾਂ ਸਭ ਦੇ ਸੁਝਾਵਾਂ ਦੀ ਮੈਂ ਹਮੇਸ਼ਾ ਉਡੀਕ ਕਰਦਾ ਰਹਾਂਗਾ। ਸੱਚੇ ਪਾਤਸ਼ਾਹ ਅੱਗੇ ਅਰਦਾਸ ਹੈ ਕਿ ਉਹ ਮੈਨੂੰ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਅਤੇ ਬਾਬਾ ਸਾਹਿਬ ਡਾ. ਅੰਬੇਦਕਰ ਜੀ ਦੇ ਨਕਸ਼ਿਆਂ ਤੇ ਚੱਲਦੇ ਹੋਏ ਇਸ ਮਾਣ ਵਾਲੇ ਅਹੁਦੇ ਦੀਆਂ ਜ਼ਿੰਮੇਵਾਰੀਆਂ ਨਿਭਾਉਣ ਲਈ ਸੁਮੱਤ ਬਖਸ਼ੇ। ਅੰਤ ਵਿੱਚ ਮੈਂ ਸਦਨ ਦੇ ਨੇਤਾ, ਮਾਨਯੋਗ ਮੁੱਖ ਮੰਤਰੀ, ਭਗਵੰਤ ਮਾਨ ਜੀ; ਸਾਡੀ ਪਾਰਟੀ ਦੇ ਨੈਸ਼ਨਲ ਕਨਵੀਨਰ, ਸ਼੍ਰੀ ਅਰਵਿੰਦ ਕੇਜਰੀਵਾਲ ਜੀ ਅਤੇ ਸਮੂਹ ਮੈਂਬਰ ਸਾਹਿਬਾਨ ਅਤੇ ਮੀਡੀਆ ਦੇ ਨੁਮਾਇੰਦਿਆਂ ਦਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ ਅਤੇ ਆਸ ਰੱਖਦਾ ਹਾਂ ਕਿ ਅਸੀਂ ਸਾਰੇ ਸਦਨ ਦੀ ਮਾਣ-ਮਰਿਆਦਾ ਅਤੇ ਪ੍ਰਤਿਸ਼ਠਾ ਨੂੰ ਸਮਝਦੇ ਹੋਏ ਆਪਣੇ ਆਪਣੇ ਫਰਜ਼ਾਂ ਨੂੰ ਬਾਖੂਬੀ ਨਿਭਾਈਏ। ਮੈਂ ਅੱਜ ਤੋਂ ਇਹ ਵੀ ਐਲਾਨ ਕਰਦਾ ਹਾਂ ਕਿ ਹੁਣ ਇਹ ਸਪੀਕਰ ਤੁਹਾਡਾ ਸਭ ਦਾ ਹੈ। ਮੈਂ ਤੁਹਾਡੇ ਸਭ ਤੋਂ ਪੂਰਨ ਮਿਲਵਰਤਨ ਅਤੇ ਸਹਿਯੋਗ ਦੀ ਆਸ ਰੱਖਦਾ ਹਾਂ। ਆਪ ਸਭ ਦਾ ਬਹੁਤ-ਬਹੁਤ ਧੰਨਵਾਦ। ਜੈ ਹਿੰਦ।(ਥੰਪਿੰਗ) ਹੁਣ ਮੈਂ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਅੱਜ 2:00 ਵਜੇ (ਬਾਅਦ ਦੁਪਹਿਰ) ਮਾਨਯੋਗ ਰਾਜਪਾਲ ਜੀ ਦਾ ਭਾਸ਼ਣ ਹੈ, ਜਿਸ ਲਈ ਮੁੜ 1.50 ਵਜੇ ਸਦਨ ਵਿੱਚ ਇਕੱਤਰ ਹੋਣਾ ਹੈ।

ਹੁਣ ਸਦਨ ਦੀ ਰੈਗੂਲਰ ਬੈਠਕ ਕੱਲ੍ਹ ਮਿਤੀ 22-03-2022 ਨੂੰ 10.00 ਵਜੇ ਸਵੇਰ ਤੱਕ ਸਥਗਿਤ ਹੁੰਦੀ ਹੈ।

*12.10 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਦਨ ਮੰਗਲਵਾਰ, ਮਿਤੀ 22 ਮਾਰਚ, 2022 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

---